# ਵਰਤਮਾਨ ਹਿੰਦੁਸਤਾਨ

## VARTMAN HINDUSTAN

**NEW DELHI (PUNJABI MONTHLY)**


**DECEMBER, 2022**

**Year : 19**
**Issue : 4**
Total Pages : 28

*Editor :*
**Sarve Shaktiman Singh**

*Published & Printed by :*
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674
Mob.: 9953747778
Whatsapp : 9810631674

*Laserset at :*
**Vartman Hindustan**
E-mail :vartmanhindustan@gmail.com
Whatsapp: 9810631674

*Printed at :*
**Ajanta Press**
WZ-26, Tihar Village
New Delhi-110018


ਤਤਕਰਾ





* ਵਰਤਮਾਨ ਹਿੰਦੁਸਤਾਨ ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
* ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
* ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
* ਪਾਠਕ ਆਪਣੀ ਰਚਨਾ ਕਾਗਜ਼ ਦੇ ਇਕ ਪਾਸੇ ਹੀ ਲਿਖ ਕੇ ਜਾਂ ਟਾਈਪ ਕਰਕੇ ਭੇਜਣ।

**ਚੰਦਾ (ਡਾਕ ਖਰਚ ਸਹਿਤ)**

| | | |
|---|---|---|
| ਦੇਸ਼ : | ਸਾਲਾਨਾ | 350 ਰੁਪਏ |
| | ਲਾਈਫ ਮੈਂਬਰ | 20,000 ਰੁਪਏ |
| ਵਿਦੇਸ਼ : ਇੰਗਲੈਂਡ ਅਤੇ ਯੂਰਪੀਨ ਦੇਸ਼ : | | |
| | ਸਾਲਾਨਾ | 100 ਪੌਂਡ |
| | ਲਾਈਫ ਮੈਂਬਰ | 1000 ਪੌਂਡ |
| ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ : | | |
| | ਸਾਲਾਨਾ | 200 ਡਾਲਰ |
| | ਲਾਈਫ ਮੈਂਬਰ | 3000 ਡਾਲਰ |

**VARTMAN HINDUSTAN**
**CURRENT A/C. NO. 76760200000394**
**IFSC CODE: BARB0VJRADE (Fifth digit is ZERO)**
**BANK OF BARODA, Raja Garden, New Delhi -15**

ਵਰਤਮਾਨ ਹਿੰਦੁਸਤਾਨ
VARTMAN HINDUSTAN
PUNJABI MONTHLY (NEW DELHI)

– ਸੁਵਰਨ ਸਿੰਘ ਵਿਰਕ


...ਸੰਪਾਦਕੀ

# ਗੁਰਗੱਦੀ ਦਾ ਯਾਦਗਾਰੀ ਦਹਾਕਾ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ ਨਾਮਧਾਰੀ ਸਿੱਖ ਪੰਥ ਦਾ ਸਰਬਪੱਖੀ ਵਿਕਾਸ ਹੋਇਆ ਸੀ। ਸਤਿਗੁਰੂ ਜੀ ਅੱਧੀ ਸਦੀ ਤੋਂ ਵੱਧ ਦਾ ਸਮਾਂ, ਨਾਮਧਾਰੀ ਗੁਰਗੱਦੀ ਤੇ ਸ਼ੁਸੋਭਿਮ ਹੋਏ। ਤਕਰੀਬਨ ਇਤਨਾ ਹੀ ਸਮਾਂ ਗੁਰਿਆਈ ਕਰਨ ਦਾ ਪਿਤਾ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਮਿਲਿਆ ਸੀ। ਸੋ ਅਸੀਂ ਕਹਿ ਸਕਦੇ ਹਾਂ ਕਿ ਵੀਹਵੀਂ ਸਦੀ ਦੇ 5-6 ਘੱਟ ਸੌ ਸਾਲ ਅਤੇ ਇਕੀਵੀਂ ਦੇ ਪੂਰੇ ਬਾਰਾਂ ਸਾਲ ਸਤਿਗੁਰੂ ਪਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਪਿਤਾ ਪੁੱਤਰਾਂ ਦੀ ਜੋੜੀ ਦੇ ਹਿੱਸੇ ਆਏ। ਦੇਸ਼ ਦੁਨੀਆਂ ਵਿਚ ਵਾਪਰਨ ਵਾਲੀਆਂ ਘਟਨਾਵਾਂ ਸਦਕਾ, ਵੀਹਵੀਂ ਸਦੀ ਇਕ ਯੁਗਾਂਤਰਕਾਰੀ ਸਦੀ ਸਿੱਧ ਹੋਈ। ਅੰਗਰੇਜ਼ ਬਸਤੀਵਾਦੀਆਂ ਵਿਰੁੱਧ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਅਰੰਭੀ ਅਤੇ ਗੁਰੂ ਹਰੀ ਸਿੰਘ ਜੀ ਦੁਆਰਾ ਲਗਾਤਾਰ ਪਰਚੰਡ ਰੱਖੀ ਗਈ, ਆਜ਼ਾਦੀ ਦੀ ਉਹ ਜੁਆਲਾ, ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਵਿਚ ਸਾਰੇ ਦੇਸ਼ ਨੂੰ ਪਰਕਾਸ਼ਮਾਨ ਕਰਕੇ, ਬੰਧਨ ਮੁਕਤ ਕਰ ਗਈ। ਠੰਢੀ ਜੰਗ ਦੇ ਸਮੇਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪੰਥ ਦੀ ਵਾਗਡੋਰ ਸੰਭਾਲੀ। ਉਹਨਾਂ ਨੇ ਸੰਸਾਰ ਅਮਨ ਲਹਿਰ ਵਿਚ ਵੀ ਬੜਾ ਉੱਭਰਵਾਂ ਯੋਗਦਾਨ ਪਾਇਆ ਅਤੇ ਪੰਜਾਬ ਦੇ ਕਾਲੇ ਦਿਨਾਂ ਵਿਚ ਵੀ ਸਭ ਨੂੰ ਝਗੜੇ ਝਾਂਝੇ ਮਿਟਾ ਕੇ, ਮਿਲ ਬੈਠਣ ਦਾ ਸੰਦੇਸ਼ ਦਿੱਤਾ। ਸਾਹਿਤ, ਸੰਗੀਤ, ਕਲਾ, ਗੁਰਮਤਿ ਗਿਆਨ, ਗੁਰਬਾਣੀ ਦਾ ਪਰਚਾਰ ਪਰਸਾਰ, ਪਸ਼ੂ ਪਾਲਣ, ਗਊ ਪਾਲਣ, ਉੱਨਤ

ਖੇਤੀ, ਪਿਛੜੇ ਇਲਾਕਿਆਂ ਦਾ ਵਿਕਾਸ, ਖੇਡਾਂ ਤੇ ਖਿਡਾਰੀਆਂ ਨੂੰ ਵਿਕਸਿਤ ਕਰਨ, ਲੋੜਵੰਦਾਂ ਵੀ ਮੱਦਦ, ਇਤਿਆਦਿਕ ਸਤਿਗੁਰੂ ਜੀ ਦੀ ਵੱਡੀ ਸ਼ਖ਼ਸ਼ੀਅਤ ਦੇ ਵਿਭਿੰਨ ਪਸਾਰ ਸਨ। ਸ਼ਾਇਦ ਇਸੇ ਕਾਰਨ ਜਦੋਂ ਆਖਰੀ ਵਰ੍ਹਿਆਂ ਵਿਚੋਂ ਆਪ ਲੰਘ ਰਹੇ ਸਨ ਤਾਂ ਇਹ ਸੁਆਲ ਅਕਸਰ ਪੁੱਛਿਆ ਜਾਂਦਾ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਬਾਅਦ ਉਹਨਾਂ ਦੇ ਮਹਾਨ ਆਸਥਾਨ ਦਾ ਉੱਤਰਾ-ਅਧਿਕਾਰੀ ਕੌਣ ਹੋਵੇਗਾ? ਜਿੰਨੇ ਮੂੰਹ ਓਨੀਆਂ ਗੱਲਾਂ ਪਰ ਕਿਸੇ ਗੱਲ ਨਾਲ ਵੀ ਸੰਗਤ ਦੀ ਤਸੱਲੀ ਨਹੀਂ ਸੀ ਹੁੰਦੀ। ਹਾਰ ਹੁੱਟ ਕੇ ਉਹ ਇਸ ਨਿਰਨੇ ਤੇ ਪੁੱਜਦੇ ਕਿ ਜਿਹਨਾਂ ਸਤਿਗੁਰੂ ਜੀ ਦਾ ਇਹ ਪਾਵਨ ਅਸਥਾਨ ਹੈ, ਇਸ ਤੇ ਕਿਸ ਨੇ ਸੁਸ਼ੋਭਿਤ ਹੋਣਾ ਹੈ, ਇਸ ਬਾਰੇ ਕੋਈ ਫੈਸਲਾ ਲੈਣ ਦਾ ਅਧਿਕਾਰ ਕੇਵਲ ਤੇ ਕੇਵਲ ਸਤਿਗੁਰੂ ਜੀ ਦਾ ਹੈ ਅਤੇ ਉਹ ਆਪਣੀ ਰਜ਼ਾ ਅਨੁਸਾਰ ਜੋ ਵੀ ਫੈਸਲਾ ਕਰਨਗੇ, ਸੰਗਤ ਦੇ ਸਿਰ ਮੱਥੇ ਤੇ ਪਰਵਾਨ ਹੋਏਗਾ।

ਤੇ ਫਿਰ 13 ਦਸੰਬਰ 2012 ਸ਼ਾਮ ਦੇ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਬ੍ਰਹਮਲੀਨ ਹੋ ਗਏ। ਸਮੁੱਚੇ ਪੰਜਾਬ ਅਤੇ ਦੇਸ਼ਾਂ ਵਿਦੇਸ਼ਾਂ ਤੋਂ ਆਈਆਂ ਸੰਗਤਾਂ ਦੇ ਕੋਈ ਪੰਜਾਹ ਕੁ ਹਜ਼ਾਰ ਦੇ ਇਕੱਠ ਵਿਚ ਜਦੋਂ ਸ੍ਰੀ ਭੈਣੀ ਸਾਹਿਬ ਦੀ ਤਪੋ ਭੂਮੀ ਤੇ ਸਤਿਗੁਰੂ ਜੀ ਦੀ ਦੇਹ ਨੂੰ ਅਗਨ ਭੇਟ ਕਰਕੇ ਕੀਰਤਨ ਸੋਹਿਲੇ ਦੇ ਪਾਠ ਬਾਅਦ, ਅਰਦਾਸਾ ਸੋਧਦਿਆਂ ਸੂਬਾ ਬਲਵਿੰਦਰ ਸਿੰਘ ਝੱਲ ਨੇ ਕਿਹਾ ਕਿ ਪੂਜਨੀਕ ਮਾਤਾ ਚੰਦ ਕੌਰ ਜੀ ਦੇ ਹੁਕਮ ਅਨੁਸਾਰ, ਸ੍ਰੀ ਉਦੇ ਸਿੰਘ ਜੀ ਨੂੰ ਅਗਲੇ ਡੇਰਾ ਪ੍ਰਬੰਧਕ, ਥਾਪਿਆ ਜਾ ਰਿਹਾ ਹੈ ਤਾਂ ਕੁਝ ਪਲਾਂ ਵਾਸਤੇ, ਸਾਰੀ ਸੰਗਤ ਵਿਚ ਇਸ ਤਰ੍ਹਾਂ ਇਕ ਸ਼ਾਂਤੀ ਦੀ ਰੌਅ ਫੈਲ ਗਈ, ਮਾਨੋ ਆਪਣੀ ਮੁਕੰਮਲ ਖਾਮੋਸ਼ੀ ਦੁਆਰਾ, ਉਹ ਇਸ ਇਲਾਹੀ ਫੈਸਲੇ ਪ੍ਰਤੀ ਆਪਣੀ ਪਰਵਾਨਗੀ ਜ਼ਤਾ ਰਹੀ ਹੋਵੇ। ਮੁਕੰਮਲ ਵਿਸਮਾਦ ਦੀ ਸਥਿੱਤੀ ਕੁਝ ਹੋਰ ਪਲਾਂ ਵਿਚ ਬਣੀ ਰਹੀ ਅਤੇ ਅਕਸਰ ਦੁਹਰਾਏ ਜਾਂਦੇ ਸੁਆਲ ਕਿ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਬਾਅਦ ਕੌਣ? ਦਾ ਮਾਨੋ ਅੱਜ ਹੀ ਵੈਰਾਗ ਦੀ ਅਵਸਥਾ ਵਿਚੋਂ ਲੰਘ ਰਹੀ ਸੰਗਤ ਨੂੰ ਮਿਲਣ ਵਾਲਾ ਜੁਆਬ, ਖੁਸ਼ੀਆਂ ਅਤੇ ਖੇੜਿਆਂ ਦਾ ਜਾਮਨ ਬਣ ਕੇ ਆ ਗਿਆ। ਬਿਨਾਂ ਕਾਹਲ ਕੀਤਿਆਂ ਮਹਾਨ ਸਤਿਗੁਰੂ ਜੀ ਦੇ ਇਲਾਹੀ ਅਸਥਾਨ ਤੇ ਬਿਰਾਜਮਾਨ ਹੋਣ ਲਈ ਵੀ ਸ੍ਰੀ ਉਦੇ ਸਿੰਘ ਜੀ ਨੇ ਹੋਰ ਦੋ ਤਿੰਨ ਦਿਨ ਲੰਘਾ ਦਿਤੇ। ਮਾਤਾ ਜੀ ਅਤੇ ਸੰਗਤ ਦੇ ਵਾਰ ਵਾਰ ਆਗ੍ਰਹਿ ਕਰਨ ਨੂੰ ਆਪ ਬਹੁਤ ਹੀ ਅਣਮੰਨੇ ਮਨ ਨਾਲ ਉਸ ਆਸਨ ਤੇ ਬਿਰਾਜਮਾਨ ਹੋਏ। ਮਾਨੋ ਕਈ ਦਿਨ ਉਹ ਹਜ਼ੂਰ ਸਤਿਗੁਰੂ ਜੀ ਦੇ ਅਸਥਾਨ ਤੇ ਬਿਰਾਜਮਾਨ ਹੋਣ ਲਈ, ਆਪਣੇ ਮਨ ਨਾਲ ਤੀਵਰ ਸੰਵਾਦ ਰਚਾਉਂਦੇ ਰਹੇ, ਉਹ ਹੌਂਸਲਾ ਅਤੇ ਹਿੰਮਤ ਇਕੱਠੀ ਕਰਨ ਲਈ ਤਾਂਕਿ ਉਹ ਆਪਣੇ ਇਸ਼ਟ ਸਤਿਗੁਰੂ ਜੀ ਦੀ ਗੈਰ ਹਾਜ਼ਰੀ ਵਿਚ ਹੁਣ ਉੱਥੇ ਬੈਠ ਸੱਕਣ ਅਤੇ ਉਹਨਾਂ ਵੱਲੋਂ ਆਪਣੇ ਜ਼ਿੰਮੇਲਾਏ ਮਹਾਨ ਕਾਰਜਾਂ ਨੂੰ ਮੂਰਤੀਮਾਨ ਕਰ ਸੱਕਣ।

23 ਦਸੰਬਰ 2012 ਦਾ ਸਾਰਾ ਦਿਨ ਧੁੰਦ ਦੇ ਨਾਲ ਹੀ ਲਪੇਟਿਆ ਰਿਹਾ ਸੀ। ਇਸ ਦਿਨ ਵੀ ਸਸਕਾਰ ਜਿਉਂ ਹੀ ਸਤਿਗੁਰੂ ਜੀ ਦੇ ਭੋਗ ਮੇਲੇ ਤੇ ਸੰਗਤਾਂ ਦਾ ਵਿਸ਼ਾਲ ਇਕੱਠ ਸੀ। ਮਾਤਾ ਚੰਦ ਕੌਰ ਜੀ ਨੇ ਸ੍ਰੀ ਉਦੇ ਸਿੰਘ ਜੀ ਦੇ ਗਲੇ ਵਿਚ ਉੱਨ ਦੀ ਅਠੋਤਰੀ ਮਾਲਾ ਪਾਈ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਸੇਵਕਾਂ ਵੱਲੋਂ, ਸਤਿਗੁਰੂ ਉਦੇ ਸਿੰਘ ਜੀ ਨੂੰ ਸੀਸ ਤੇ ਧਾਰਨ ਕਰਨ ਲਈ, ਨਾਮਧਾਰੀ ਪੰਥ ਵੱਲੋਂ ਦਸਤਾਰ ਭੇਟ ਕੀਤੀ ਗਈ। ਜਿਉਂ ਹੀ ਆਪ ਨੇ ਨਵੀਂ ਦਸਤਾਰ ਸੀਸ

ਤੇ ਸਜਾ ਕੇ ਖੜੇ ਹੋਕੇ ਹੱਥ ਜੋੜ ਕੇ ਸੰਗਤ ਨੂੰ ਦਰਸ਼ਨ ਦਿੱਤੇ ਤਾਂ ਐਨ ਇਸੇ ਸਮੇਂ ਕੁਝ ਪਲਾਂ ਲਈ ਸੂਰਜ ਦੇਵਤਾ ਵੀ ਧੁੰਦ ਦੇ ਬੱਦਲਾਂ ਵਿਚੋਂ ਬਾਹਰ ਨਿਕਲ ਕੇ, ਆਪਣੀ ਸੁਖਦਾਈ ਚਮਕ ਬਿਖੇਰਦਾ ਰਿਹਾ। ਸਤਿਗੁਰੂ ਉਦੇ ਸਿੰਘ ਜੀ ਦੇ ਕੋਈ ਸਾਢੇ ਕੁ ਚੁਰੰਜਾ ਸਾਲ ਦੀ ਆਰਜਾਂ ਵਿਚ ਇਸ ਉੱਚ ਅਸਥਾਨ ਤੱਕ ਪਹੁੰਚਣ ਤੋਂ 34-35 ਸਾਲ ਪਹਿਲਾਂ ਤੋਂ ਲੈਕੇ, ਅਨੇਕ ਵਰ੍ਹੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਨੂੰ ਅਨੇਕ ਛੋਟੀਆਂ ਅਤੇ ਵੱਡੀਆਂ ਉਹ ਜ਼ਿੰਮੇਵਾਰੀਆਂ ਸਉਂਪੀਆਂ, ਜਿਹਨਾਂ ਦਾ ਨਿਰਬਾਹ ਆਪ ਨੇ ਬੜੀ ਸੂਝ, ਬੂਝ ਅਤੇ ਸ਼ਹਿਨਸ਼ੀਲਤਾ ਨਾਲ ਸਫਲਤਾ ਪੂਰਵਕ ਕੀਤਾ। ਸਤਿਗੁਰੂ ਜੀ ਦੀਆਂ ਬੇਅੰਤ ਖੁਸ਼ੀਆਂ ਦੇ ਪਾਤਰ ਬਣਦੇ ਰਹੇ। ਹਰ ਕਾਰਜ ਕਰਦਿਆਂ ਆਪ ਦਾ ਨਿਸ਼ਾਨਾ ਇਹੋ ਹੁੰਦਾ ਸੀ ਕਿ ਮੈਂ ਆਪਣੇ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ, ਜ਼ਿੰਮੇ ਲੱਗੀ ਸੇਵਾ ਨੇਕ ਦਿਲੀ ਨਾਲ ਨਿਬਾਹੀ ਜਾਣੀ ਹੈ, ਕਾਰਜ ਰਾਸ ਤਾਂ ਸਤਿਗੁਰੂ ਜੀ ਨੇ ਆਪਣੀ ਕਿਰਪਾ ਨਾਲ ਹੀ ਕਰ ਲੈਣੇ ਹਨ। ਬੇਅੰਤ ਪ੍ਰੀਖਿਆਵਾਂ ਵਿਚੋਂ ਆਪ ਨੂੰ ਪੂਰੇ ਪੂਰੇ ਨੰਬਰਾਂ ਨਾਲ, ਪਾਸ ਹੁੰਦਿਆਂ ਵੇਖ ਕੇ ਹੀ ਸਤਿਗੁਰੂ ਜੀ ਨੇ ਬ੍ਰਹਮਲੀਨ ਹੋਣ ਤੋਂ ਇਕ ਦਹਾਕਾ ਪਹਿਲਾਂ ਹੀ ਸੰਤ ਜਗਤਾਰ ਸਿੰਘ ਪਨਿਹਾਰੀ ਅਤੇ ਹੋਰ ਨਿਕਟ ਵਰਤੀਆਂ ਨੂੰ ਕਹਿ ਦਿੱਤਾ ਸੀ ਕਿ ਕਿਸੇ ਕਾਰਜ ਲਈ ਮੈਨੂੰ ਪੁੱਛਣ ਦੀ ਬਜਾਏ, ਹੁਣ ਤੁਸੀਂ ਸ੍ਰੀ ਉਦੇ ਸਿੰਘ ਹੋਰਾਂ ਨੂੰ ਪੁੱਛ ਲਿਆ ਕਰੋ।

ਗੁਰਗੱਦੀ ਤੇ ਬਿਰਾਜਮਾਨ ਹੋਣ ਬਾਅਦ ਜਦੋਂ ਪੱਤਰਕਾਰਾਂ ਨੇ ਆਪ ਨੂੰ ਆਗਾਮੀ ਕਾਰਜ ਕਰਮ ਬਾਰੇ ਪੁੱਛਿਆ ਤਾਂ ਆਪ ਦਾ ਜੁਆਬ ਸੀ ਕਿ ਸਾਡਾ ਪ੍ਰੋਗਰਾਮ ਤਾਂ ਉਹੋ ਹੀ ਹੈ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਿਸ਼ਚਿਤ ਕਰ ਗਏ ਹਨ। ਉਸੇ ਪ੍ਰੋਗਰਾਮ ਦੀ ਸੇਧ ਵਿਚ ਤੁਰਦਿਆਂ ਹੀ ਅਸੀਂ ਆਪਣੇ ਧੰਨ ਭਾਗ ਸਮਝਾਂਗੇ। ਆਪ ਜਿਸ ਅਡੋਲ ਬਿਰਤੀ ਅਤੇ ਦ੍ਰਿੜਤਾ ਦੇ ਨਾਲ, ਸਤਿਗੁਰੂ ਜੀ ਦੇ ਉਪਦੇਸ਼ਾਂ ਦੀ ਰੋਸ਼ਨੀ ਵਿਚ, ਆਪਣਾ ਸਮਾਂ ਬਿਤਾਉਂਦਿਆਂ, ਨਾਮਧਾਰੀ ਪੰਥ ਦੀ ਅਗੁਆਈ ਕਰ ਰਹੇ ਹਨ, ਉਸ ਨੂੰ ਵੇਖਕੇ, ਸੰਗਤ ਅਪਾਰ ਪਰਸੰਨਤਾ ਅਨੁਭਵ ਕਰਦੀ ਹੋਈ ਮਹਿਸੂਸ ਕਰ ਰਹੀ ਹੈ ਕਿ ਜਿਹਨਾਂ ਦਾ ਇਹ ਉੱਚ ਅਸਥਾਨ ਸੀ ਉਹਨਾਂ ਨੇ ਸੰਭਾਲ ਲਿਆ ਹੈ, ਮਾਨੋ ਗੁਰਬਾਣੀ ਦੀਆਂ ਇਹ ਤੁਕਾਂ ਮੂਰਤੀਮਾਨ ਹੋ ਰਹੀਆਂ ਹਨ-

ਐਸੇ ਜਨ ਵਿਰਲੇ ਸੰਸਾਰੇ॥ ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ॥
ਆਪ ਤਰਹਿ ਸੰਗਤਿ ਕੁਲ ਤਾਰਹਿ ਤਿਨ, ਸਫਲ ਜਨਮੁ ਜਗਿ ਆਇਆ ॥੧੧॥

..................
ਤਖਤਿ ਬਹੈ ਤਖਤੈ ਕੀ ਲਾਇਕ॥ ਪੰਚ ਸਮਾਏ ਗੁਰਮਤਿ ਪਾਇਕ॥
ਆਦਿ ਜੁਗਾਦੀ ਹੈ ਭੀ ਹੋਸੀ ਸਹਸਾ ਭਰਮੁ ਚੁਕਾਇਆ॥੧੪॥ **-ਮਾਰੂ ਮਹਲਾ ੧ ਅੰਗ ੧੦੩੮-੩੯**

ਗੁਰਗੱਦੀ ਤੇ ਬਿਰਾਜਮਾਨ ਹੋਇਆਂ ਨੂੰ ਅਜੇ ਛਿਮਾਹੀਂ ਕੁ ਦਾ ਹੀ ਸਮਾਂ ਹੋਇਆ ਸੀ ਕਿ ਜਦੋਂ ਇੰਗਲੈਂਡ ਦੇ ਦੌਰੇ ਸਮੇਂ ਲੈਸਟਰ ਵਿਖੇ ਅਪਰਾਧੀ ਸ਼ਕਤੀਆਂ ਨੇ ਇੱਕ ਯੁਵਕ ਨੂੰ ਗੁਮਰਾਹ ਕਰਕੇ, ਆਪ ਤੇ ਮਾਰੂ ਹਮਲਾ ਕਰਵਾ ਦਿੱਤਾ। ਕੁਹਾੜੇ ਵਰਗਾ ਘਾਤਕ ਹਥਿਆਰ ਸਤਿਗੁਰੂ ਜੀ ਦੇ ਤੁਰੰਤ ਪਿੱਛੇ ਹਟਣ ਅਤੇ ਬਲਦੇਵ ਸਿੰਘ ਕਾਕੂ ਦੀ ਹੁਸ਼ਿਆਰੀ ਸਦਕਾ, ਵਾਲ ਭਰ ਦੀ ਵਿੱਥ ਤੋਂ ਵਾਂਛਿਤ ਨਤੀਜੇ ਤੋਂ ਥਿੜਕ ਗਿਆ। ਸਤਿਗੁਰੂ ਉਦੇ ਸਿੰਘ ਜੀ ਇਸ ਮੌਕੇ, ਫਿਰ ਆਪਣੇ ਸਤਿਗੁਰੂ ਜੀ ਦੇ ਸ਼ੁਕਰ ਗੁਜ਼ਾਰ ਹੋਕੇ ਬਿਲਕੁਲ ਸ਼ਾਂਤ ਸਰੂਪ ਵਿਚ ਨਜ਼ਰ ਆਏ ਸਗੋਂ ਆਪਣੇ ਮਸਤਕ, ਚਿਹਰੇ ਅਤੇ ਬਾਂਹ ਤੇ ਲੱਗੇ ਕੁਝ ਜ਼ਖਮਾਂ ਦੀ ਪ੍ਰਵਾਰ ਨਾ ਕਰਦਿਆਂ, ਸੰਗਤ ਦੇ ਕਾਬੂ ਆਏ ਹਮਲਾਵਰ ਨੂੰ ਛੁਡਾ ਕੇ ਉਸ ਦੀ ਤੀਮਾਰਦਾਰੀ ਕਰਦੇ ਰਹੇ ਕਿ

ਤੈਨੂੰ ਕਿਤੇ ਜ਼ਿਆਦਾ ਤਾਂ ਨਹੀਂ ਲੱਗ ਗਈਆਂ, ਪਹਿਲਾਂ ਤੇਰਾ ਇਲਾਜ ਕਰਵਾਈਏ। ਇਤਿਹਾਸ ਇਸ ਤਰ੍ਹਾਂ ਹੀ ਆਪਣੇ ਆਪ ਨੂੰ ਦੁਹਰਾਇਆ ਕਰਦਾ ਹੈ। ਚੌਧਵੀਂ ਸਦੀ ਵਿਚ ਪ੍ਰਸਿੱਧ ਸੂਫੀ ਸੰਤ ਨਸੀਰੂਦੀਨ ''ਚਿਰਾਗ-ਇ-ਦੇਲਹੀ '' ਤੇ ਵੀ ਦੁਪਿਹਰੇ ਅਰਾਮ ਕਰਦਿਆਂ ਸਮੇਂ ਇੱਕ ਹਮਲਾਵਰ ਨੇ ਛੁਰਾ ਮਾਰ ਦਿੱਤਾ ਸੀ। ਤਾਂ ਸੂਫੀ ਦਰਵੇਸ਼ ਨੇ ਉਸਨੂੰ ਕੁਝ ਟਕੇ ਦੇਕੇ ਆਪਣੇ ਟਿਕਾਣੇ ਤੋਂ ਭਜਾ ਦਿਤਾ ਸੀ ਕਿ ਮਤੇ ਹੋਰ ਲੋਕ ਜਾਂ ਇੱਥੇ ਰਹਿਣ ਵਾਲੇ ਸੇਵਕ ਆ ਕੇ, ਅਸਲੀ ਗੱਲ ਸਮਝ ਕੇ ਤੇਰਾ ਨੁਕਸਾਨ ਕਰਨ। ਉਸ ਦਿਨ ਸ਼ਾਮ ਦੇ ਕੀਰਤਨ ਵਿਚ ਵੀ ਸਤਿਗੁਰੂ ਜੀ ਅਡੋਲ ਅਵਸਥਾ ਵਿਚ ਸ਼ਾਮਲ ਹੋਏ ਅਤੇ ਹਜ਼ੂਰੀ ਰਾਗੀ ਬਲਵੰਤ ਸਿੰਘ ਹੋਰਾਂ ਨੇ ਸ਼ਬਦ ਪੜ੍ਹਿਆ :

ਜਿਸਦਾ ਸਾਹਿਬੁ ਡਾਢਾ ਹੋਇ॥ ਤਿਸਨੋ ਮਾਰਿ ਨ ਸਾਕੈ ਕੋਇ॥
ਸਾਹਿਬ ਕੀ ਸੇਵਕੁ ਰਹੈ ਸਰਣਾਈ॥ ਆਪ ਬਖਸੇ ਦੇ ਵਡਿਆਈ॥
ਤਿਸ ਤੇ ਊਪਰਿ ਨਾਹੀ ਕੋਇ॥ ਕਉਣ ਡਰੈ ਡਰ ਕਿਸ ਕਾ ਹੋਇ॥੪॥ **-ਬਿਲਾਵਲ ਮਹਲਾ ੩ ਅੰਗ ੮੪੨-੪੩**

ਉਪਰੋਕਤ ਘਟਨਾ ਤੋਂ ਸਿਰਫ ਤਿੰਨ ਸਾਲ ਬਾਅਦ ਹੀ ਸ੍ਰੀ ਭੈਣੀ ਸਾਹਿਬ ਵਿਖੇ ਫਿਰ ਦੋਖੀਆਂ ਦੇ ਇਸ਼ਾਰੇ ਤੇ ਭਾੜੇ ਦੇ ਕਾਤਲਾਂ ਨੇ ਜਗਤ ਮਾਤਾ ਚੰਦ ਕੌਰ ਜੀ ਨੂੰ ਗੋਲੀਆਂ ਦਾ ਨਿਸ਼ਾਨਾ ਬਦਾ ਦਿਤਾ। ਬਹੁਤ ਸੋਗਮਈ ਵਾਤਾਵਰਣ ਸੀ। ਆਪ ਜੀ ਬੰਗਲੌਰ ਸਨ, ਸ਼ਾਮ ਤੱਕ ਸ੍ਰੀ ਭੈਣੀ ਸਾਹਿਬ ਪੁੱਜ ਗਏ। ਭੈਣੀ ਸਾਹਿਬ ਦਾ ਆਲਾ ਦੁਆਲਾ ਸੰਗਤਾਂ ਦੇ ਸੋਗੀ ਇਕੱਠ ਵਿਚ ਲਪੇਟਿਆ ਨਜ਼ਰ ਆ ਰਿਹਾ ਸੀ। ਅਗਲੇ ਅੰਮ੍ਰਿਤ ਵੇਲੇ ਜਦੋਂ ਮਾਤਾ ਜੀ ਦੀ ਦੇਹ ਵੀ ਅਜੇ ਸਸਕਾਰ ਵਾਸਤੇ ਰੱਖੀ ਹੋਈ ਸੀ, ਸਤਿਗੁਰੂ ਜੀ ਨੇ ਅੰਮ੍ਰਿਤ ਵੇਲੇ ਪਹਿਲਾਂ ਆਸਾ ਜੀ ਦੀ ਵਾਰ ਦਾ ਕੀਰਤਨ ਸਰਵਣ ਕਰਕੇ, ਆਪਣਾ ਨਿੱਤਨੇਮ ਕੀਤਾ ਅਤੇ ਇਸਤਰ੍ਹਾਂ ਗੁਰਮਤਿ ਦੀ ਰਹੁ ਰੀਤ ਨੂੰ ਕਠਿਨ ਹਾਲਾਤ ਵਿਚ ਵੀ ਨਿਬਾਹਿਆ। ਮਾਤਾ ਚੰਦ ਕੌਰ ਜੀ ਨੂੰ ਆਪਣੀ ਅਕੀਦਤ ਭੇਟ ਕਰਦਿਆਂ, ਪ੍ਰੀਤ ਲੜੀ ਦੀ ਸੰਪਾਦਕਾ, ਬੀਬੀ ਪੂਨਮ ਹੋਰਾਂ ਨੇ ਲਿਖਿਆ ਸੀ ਕਿ ਇਕ ਬਜ਼ੁਰਗ ਮਾਤਾ ਨੂੰ ਵਿਰਾਸਤ ਦੇ ਮਾਮਲੇ ਵਿਚ ਆਪਣਾ ਅਧਿਕਾਰ ਵਰਤਣ ਦੀ ਸਜ਼ਾ ਦਿੱਤੀ ਗਈ। ਅਤਿ ਦੀਆਂ ਸੋਗ ਮਈ ਅਤੇ ਬਿਪਤਾ ਵਾਲੀਆਂ

ਸਥਿੱਤੀਆਂ ਵਿਚ ਵੀ ਅਡੋਲ ਤੇ ਅਹਿੱਲ ਰਹਿਣਾ, ਕੋਈ ਸਤਿਗੁਰੂ ਉਦੇ ਸਿੰਘ ਜੀ ਤੋਂ ਸਿੱਖੇ। ਮਾਤਾ ਜੀ ਦੇ ਵਿਸ਼ਾਲ ਇਕੱਠ ਵਿਚ ਹੋਏ ਭੋਗ-ਮੇਲੇ ਸਮੇਂ ਵੀ ਆਪ ਜੀ ਨੇ ਮਾਤਾ ਜੀ ਨੂੰ ਯਾਦ ਕਰਦਿਆਂ ਕੁਝ ਇਸ ਤਰ੍ਹਾਂ ਦੇ ਉਦਗਾਰ ਪ੍ਰਗਟ ਕੀਤੇ ਸਨ ਕਿ ਮੈਂ ਮਾਤਾ ਜੀ ਦੇ ਇਸ ਪਵਿੱਤਰ ਯਾਦ ਮੇਲੇ ਨੂੰ , ਕੁਝ ਇਹੋ ਜਿਹੇ ਨਾਂਅ ਲੈਕੇ, ਗੰਦਾ ਨਹੀਂ ਕਰਨਾ ਚਾਹਾਂਗਾ।

ਪੂਜਨੀਕ ਬੇਬੇ ਦਲੀਪ ਕੌਰ ਜੀ ਦੀ ਯਾਦ ਵਿਚ ਮਨਾਏ ਗਏ ਭੋਗ-ਮੇਲੇ ਦੇ ਅਵਸਰ ਤੇ ਮਸਤਾਨ ਗੜ੍ਹ (ਸਿਰਸਾ) ਵਿਖੇ ਸੰਗਤ ਨੂੰ ਸੰਬੋਧਿਤ ਹੁੰਦਿਆਂ ਸ੍ਰੀ ਸਤਿਗੁਰੂ  ਜੀ ਨੇ ਫੁਰਮਾਇਆ ਸੀ ਕਿ ਬੇਬੇ ਜੀ ਦੀ ਇਕ ਸਿੱਖਿਆ ਨੇ ਮੈਨੂੰ ਹਮੇਸ਼ਾ ਖੁਸ਼ੀਆਂ ਬਖਸ਼ੀਆਂ ਹਨ। ਉਹ ਮੈਨੂੰ ਛੋਟੇ ਹੁੰਦਿਆਂ ਨੂੰ ਅਕਸਰ ਇਹ ਕਿਹਾ ਕਰਦੇ ਸਨ ਕਿ ਕਾਕਾ ਅਸੀਂ ਤਾਂ ਤੁਹਾਨੂੰ ਸਿਰਫ ਜਨਮ ਦੇਣ ਵਾਲੇ ਹਾਂ, ਤੁਹਾਡੇ ਅਸਲ ਮਾਤਾ ਪਿਤਾ ਤਾਂ ਮਾਤਾ ਚੰਦ ਕੌਰ ਜੀ ਅਤੇ ਸਤਿਗੁਰੂ ਜੀ ਹਨ। ਤੁਸੀਂ ਸਾਡੀ ਕੋਈ ਗੱਲ ਭਾਵੇਂ ਮੰਨਿਉਂ ਜਾਂ ਨਾ ਮੰਨਿਉਂ, ਪਰ ਸਤਿਗੁਰੂ ਜੀ ਦਾ ਕੋਈ ਵੀ ਬਚਨ ਕਦੇ ਵੀ ਨਹੀਂ ਮੋੜਨਾ। ਇਸ ਲਈ ਬੇਬੇ ਜੀ ਦਾ ਇਹ ਬਚਨ ਇਕ ਕਿਸਮ ਦਾ ਮੇਰਾ ਗਾਡੀ ਰਾਹ ਬਣ ਗਿਆ ਅਤੇ ਮੈਂ ਹਮੇਸ਼ਾ ਸ੍ਰੀ ਸਤਿਗੁਰੂ ਜੀ ਦੇ ਹਰ ਹੁਕਮ ਤੇ ਫੁੱਲ ਚੜ੍ਹਾਉਣਾ ਹੀ ਆਪਣੇ ਜੀਵਨ ਦਾ ਮਨੋਰਥ ਮਿਥ ਲਿਆ ਸੀ। ਤੇ ਇਸ ਵਿਚ ਅੱਜ ਵੀ ਕੋਈ ਸ਼ੱਕ ਨਹੀਂ ਕਿ ਹਾਜ਼ਰਾ ਹਜ਼ੂਰ ਜੀ ਦਾ ਹਰ ਕਾਰਜ ਸ੍ਰੀ ਸਤਿਗੁਰੂ ਜੀ ਦੇ ਹੁਕਮਾਂ ਦੀ ਸੇਧ ਵਿਚ ਹੀ ਹੁੰਦਾ ਹੈ।

ਆਪ ਜੀ ਵੀ ਸ੍ਰੀ ਸਤਿਗੁਰੂ ਜੀ ਜਿਉਂ ਅਣਥੱਕ ਯਾਤਰੀ ਹਨ। ਗੁਰਮਤਿ ਪਰਚਾਰ ਵਾਸਤੇ, ਸਤਿਗੁਰੂ ਰਾਮ ਸਿੰਘ ਜੀ ਦੀ ਨਾਮਧਾਰੀ ਸਿੱਖੀ ਦੀ ਸਾਰ ਸੰਭਾਲ ਲਈ, ਉਹ ਦੁਨੀਆਂ ਦੇ ਤਕਰੀਬਨ ਹਰ ਮਹਾਂਦੀਪ ਦੇ ਵੱਖ ਵੱਖ ਕੋਨੇ ਗਾਹ ਚੁੱਕੇ ਹਨ। ਆਪ ਜੀ ਨੇ ਵੀ ਗੁਰ ਸਿੱਖਾਂ ਵਿਚ ਅੰਮ੍ਰਿਤ

ਵੇਲੇ ਦਾ ਇਸ਼ਨਾਨ ਕਰਕੇ, ਸਾਧ ਸੰਗਤ ਵਿਚ ਆਸਾ ਜੀ ਦੀ ਵਾਰ ਅਤੇ ਦਿਨ ਦੇ ਦੀਵਾਨ ਕਥਾ, ਕੀਰਤਨਾਂ ਦੀ ਪਰਪਾਟੀ ਨੂੰ ਨਾ ਸਿਰਫ ਕਾਇਮ ਰੱਖਿਆ, ਸਗੋਂ ਹੋਰ ਵਿਸਥਾਰ ਦੇ ਰਹੇ ਹਨ। ਐਤਕੀਂ ਜਪੁ-ਪਰਯੋਗ ਵਿਚ ਪਹਿਲਾਂ ਤਿੰਨ ਵਜੇ ਤੜਕੇ, ਫਿਰ ਆਪ ਦੇ ਹੁਕਮ ਤੇ ਦੋ ਵਜੇ ਆਉਣਾ ਸ਼ੁਰੂ ਕਰ ਦਿੱਤਾ ਗਿਆ। ਨਾਮ ਸਿਮਰਨ ਜਪੁ-ਪ੍ਰਯੋਗ ਜਿੱਥੇ ਜਿੱਥੇ ਵੀ ਨਾਮਧਾਰੀ ਸੰਗਤ ਵੱਸਦੀ ਹੈ ਹੋਣੇ ਸ਼ੁਰੂ ਹੋ ਗਏ ਹਨ। ਆਪ ਸ੍ਰੀ ਸਤਿਗੁਰੂ ਜੀ ਦੀਆਂ ਬਖਸ਼ਿਸ਼ਾਂ ਦਾ ਵੇਰਵਾ ਦੱਸਦਿਆਂ ਕਿਹਾ ਕਰਦੇ ਹਨ  ਕਿ ਕਿਵੇਂ ਉਹ ਸਾਨੂੰ, ਆਪਣੇ ਸਾਰੇ ਨਾਮਧਾਰੀ ਬੱਚਿਆਂ ਨੂੰ, ਵੱਡੇ ਤੜਕੇ ਫੋਨ ਕਰ ਕਰਕੇ, ਉਠਾ ਕੇ, ਸਕੇਸ਼ ਇਸ਼ਨਾਨ ਕਰਕੇ ਨਾਮ ਬਾਣੀ ਨਾਲ ਜੁੜਨ ਦਾ ਹੁਕਮ ਆਪਣੀ ਰਸਨਾਂ ਤੋਂ ਕਰਿਆ ਕਰਦੇ ਸਨ। ਹਾਜ਼ਰਾ ਹਜ਼ੂਰ ਜੀ ਜਿੱਥੇ ਵੀ ਆਪ ਦੌਰਾ ਕਰਦੇ ਹਨ, ਬੱਚਿਆਂ ਅਤੇ ਨੌਜੁਆਨ ਲੜਕਿਆਂ ਨੂੰ ਵਿਸ਼ੇਸ਼ ਤੌਰ ਤੇ ਆਪਣੇ ਸਨੇਹ-ਪਾਸ਼ ਵਿਚ ਲੈਕੇ, ਉਹਨਾਂ ਨੂੰ ਨਾਮ ਬਾਣੀ ਨਾਲ ਜੁੜਨ, ਬਾਜ਼ਾਰ ਦੇ ਖਾਣਪੀਣ ਤੋਂ ਪਰਹੇਜ਼ ਅਤੇ ਹੋਰ ਰਹਿਤ ਮਰਿਆਦਾ ਦੀ ਪਾਲਣਾ ਵਾਸਤੇ ਪਰੇਰਿਤ ਕਰਦੇ ਹਨ। ਆਪ ਜੀ ਬੱਚਿਆਂ ਦੇ ਭਵਿੱਖ ਦੀਆਂ ਯੋਜਨਾਵਾਂ ਬਾਰੇ ਵੀ ਉਹਨਾਂ ਨੂੰ ਲੋੜੀਂਦੇ ਸਲਾਹ ਮਸ਼ਵਰੇ ਦੇਕੇ, ਉਹਨਾਂ ਨੂੰ ਚੰਗੇ ਰੁਜ਼ਗਾਰ ਲੱਭਣ ਵਿਚ ਸਹਾਇਤਾ ਕਰਦੇ ਹਨ। ਨਾਮਧਾਰੀ ਸੀਡਜ਼, ਫਰੈਸ਼, ਸਤਿਗੁਰੂ ਪਰਤਾਪ ਸਿੰਘ ਹਸਪਤਾਲ ਲੁਧਿਆਣਾ ਆਦਿ ਅਨੇਕ ਅਦਾਰਿਆਂ ਵਿਚ ਆਪ ਜੀ ਨੇ ਹਜ਼ਾਰਾਂ ਲੜਕੇ-ਲੜਕੀਆਂ ਨੂੰ ਰੁਜ਼ਗਾਰ ਮੁਹੱਈਆ ਕਰਵਾਇਆ ਹੈ।

ਪਿਛਲੇ ਵਰ੍ਹਿਆਂ ਵਿਚ ਜਦੋਂ ਕਰੋਨਾ ਦਾ ਕਹਿਰ ਵਾਪਰਿਆ ਤਾਂ ਬਹੁਤ ਸਾਰਾ ਮਜ਼ਦੂਰ ਤਬਕਾ, ਕਾਰੋਬਾਰ ਬੰਦ ਹੋਣ ਕਾਰਨ ਸੜਕਾਂ ਤੇ ਆ ਗਿਆ ਸੀ ਤਾਂ ਆਪ ਜੀ ਦੇ ਹੁਕਮ ਤੇ ਜਿੱਥੇ ਜਿੱਥੇ ਵੀ ਨਾਮਧਾਰੀ ਸੰਗਤ ਸੀ, ਉਹ ਕਰੋਨਾ ਪੀੜਿਤ ਉੜਿਆਂ ਥੁੜਿਆਂ ਲਈ ਲੰਗਰ ਅਤੇ ਹੋਰ ਜੀਵਨ ਲਈ ਲੋੜੀਂਦੀ ਸਮੱਗਰੀ ਲੈਕੇ, ਸਹਾਇਕ ਸਿੱਧ ਹੋਈ। ਸ੍ਰੀ ਭੈਣੀ ਸਾਹਿਬ ਦੇ ਆਸ ਪਾਸ ਸੜਕਾਂ ਤੇ ਮਹੀਨਿਆਂ ਬੱਧੀ, ਲੋੜਵੰਦਾਂ ਲਈ ਰੋਜ਼ਾਨਾ ਲੰਗਰ ਭੇਜਿਆ ਜਾਂਦਾ ਸੀ। ਸੰਨ 1860 ਈ. ਤੋਂ ਕਾਲ ਸੁਕਾਲ ਦੀਆਂ ਸਾਰੀਆਂ ਸਥਿਤੀਆਂ ਵਿਚ, ਲਗਾਤਾਰ ਇਕ ਰਸ ਚੱਲਣ ਵਾਲੇ, ਸ੍ਰੀ ਭੈਣੀ ਸਾਹਿਬ ਦੇ ਲੋਹ ਲੰਗਰ ਦਾ ਸਦਾ ਨਿਭਣ ਵਾਲਾ ਸੇਵਾ ਕਾਰਜ ਹਮੇਸ਼ਾਂ ਸਤਿਗੁਰੂ ਜੀ ਦੇ ਤਰਜੀਹੀ ਖੇਤਰ ਵਿਚ ਆਉਂਦਾ ਹੈ।

ਲੋੜਵੰਦਾਂ ਵਾਸਤੇ ਬਿਨਾਂ ਕਿਸੇ ਜਾਤੀ ਭੇਦ ਜਾਂ ਸੰਪ੍ਰਦਾਇਕ ਵੇਰਵੇ ਦੇ ਆਪ ਦੇ ਦਰਵਾਜ਼ੇ, ਹਮੇਸ਼ਾਂ ਖੁੱਲ੍ਹੇ ਰਹਿੰਦੇ ਹਨ। ''ਗਰੀਬ ਦਾ ਮੂੰਹ ਗੁਰੂ ਦੀ ਗੋਲਕ'' ਦਸਵੇਂ ਪਾਤਸ਼ਾਹ ਜੀ ਦੇ ਇਸ ਫ਼ਰਮਾਨ ਨੂੰ ਆਪ ਵੱਲੋਂ ਹਮੇਸ਼ਾਂ ਸਾਂਹਵੇ ਰੱਖਿਆ ਜਾਂਦਾ ਹੈ। ਅਨੇਕਾਂ ਉੜਿਆਂ ਥੁੜਿਆਂ ਦਾ ਆਸਰਾ ਬਣਨ ਤੋਂ ਬਿਨਾਂ ਬਹੁਤ ਸਾਰੇ ਲੋੜਵੰਦ ਅਤੇ ਉਤਸ਼ਾਹੀ ਵਿਦਿਆਰਥੀਆਂ ਦੀ ਵਿੱਦਿਆ ਪਰਾਪਤੀ ਵਿਚ ਵੀ ਸਹਾਇਤਾ ਕੀਤੀ ਜਾਂਦੀ ਹੈ। ਅਸਾਧ ਰੋਗਾਂ ਤੋਂ ਗ੍ਰਸਤ, ਕਮਜ਼ੋਰ ਆਰਥਿਕਤਾ ਵਾਲਿਆਂ ਦੀ ਵੀ ਵੇਲੇ ਕੁਵੇਲੇ ਬਾਂਹ ਫੜੀ ਜਾਂਦੀ ਹੈ। ਸ੍ਰੀ ਭੈਣੀ ਸਾਹਿਬ ਦੀ ਪਹਿਲਾਂ ਤੋਂ ਚੱਲਦੀ ਆ ਰਹੀ ਬਿਰਧ ਸ਼ਾਲਾ ਨੂੰ ਹਰ ਤਰ੍ਹਾਂ ਨਾਲ ਬਿਰਧਾਂ ਦੇ ਰਹਿਣ ਲਈ ਆਰਾਮ ਦਾਇਕ ਬਨਾਉਣ ਤੋਂ ਇਲਾਵਾ, ਪੌਸ਼ਟਿਕ ਤੱਤਾਂ ਨਾਲ ਭਰਪੂਰ ਭੋਜਨ ਸਮੱਗਰੀ, ਅਤੇ ਅੱਠਾਂ ਪਹਿਰਾਂ ਵਿਚ ਇੱਕ ਵੇਰ (ਲੋੜ ਪੈਣ ਤੇ ਕਦੇ ਵੀ) ਵਧੀਆ ਡਾਕਟਰੀ ਸੁਵਿਧਾ ਵੀ ਮੁਹੱਈਆ ਕਰਵਾਈ ਜਾਂਦੀ ਹੈ। ਇਸ ਤਰ੍ਹਾਂ ਆਪ ਜੀ ਨੇ ਹੁਣ ਤੱਕ ਸੈਂਕੜੇ ਬਿਰਧ ਮਾਈਆਂ ਭਾਈਆਂ ਦਾ ਬੁਢੇਪਾ ਚਿੰਤਾ ਮੁਕਤ ਕੀਤਾ ਹੈ। ਸ੍ਰੀ ਭੈਣੀ ਸਾਹਿਬ ਹੋਣ ਸਮੇਂ ਬਿਰਧ ਸ਼ਾਲਾ ਵਿਚ ਆਪ ਜਾ ਕੇ ਦਰਸ਼ਨ ਦੇਣੇ, ਆਪ ਦੇ ਰੋਜ਼ਾਨਾ ਕਾਰਜ ਕਰਮ ਦਾ ਹਿੱਸਾ ਹੁੰਦਾ ਹੈ। ਇਸ ਸਮੇਂ ਉਹ ਬਿਰਧ ਆਪ ਜੀ ਨਾਲ ਆਪਣੀ ਕੋਈ ਵੀ ਸਮੱਸਿਆ ਸਾਂਝੀ ਕਰ ਸਕਦੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਿਉਂ ਆਪ ਵੀ ਕੋਮਲ ਕਲਾਵਾਂ ਨਾਲ ਬਹੁਤ ਸਨੇਹ ਰੱਖਦੇ ਹਨ। ਰਾਗ ਨਾਦ ਗੁਰਸਿੱਖਾਂ ਦੀ ਰੂਹ ਦੀ ਖੁਰਾਕ ਹੁੰਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਕਾਸ਼ ਪੁਰਬ ਦੇ ਦਿਨਾਂ ਦੇ ਲਾਗੇ ਚਾਗੇ ਹਰ

ਵਰ੍ਹੇ ਸ੍ਰੀ ਭੈਣੀ ਸਾਹਿਬ ਵਿਚ ਕਈ ਦਿਨ ਚੱਲਣ ਵਾਲੇ ਸੰਗੀਤ ਸੰਮੇਲਨ, ਉਹਨਾਂ ਦੀ ਪਵਿੱਤਰ ਯਾਦ ਨੂੰ ਸਮਰਪਿਤ ਹੁੰਦੇ ਹਨ, ਜਿਹਨਾਂ ਵਿਚ ਭਾਰਤ ਦੇ ਚੋਟੀ ਦੇ ਸੰਗੀਤ ਅਚਾਰੀਆ ਭਾਗ ਲੈਕੇ ਆਪਣੀ ਕਲਾ ਦਾ ਪਰਦਰਸ਼ਨ ਕਰਦੇ ਹਨ। ਇਸ ਵਰ੍ਹੇ ਤੋਂ ਨਵੇਂ ਪੁੰਗਰਦੇ ਕਲਾਕਾਰਾਂ ਨੂੰ ਉਤਸ਼ਾਹਿਤ ਕਰਨ ਲਈ ਸੰਗੀਤ ਮੁਕਾਬਲੇ ਕਰਵਾਉਣੇ, ਵੀ ਅਰੰਭੇ ਗਏ ਹਨ। ਇਸੇ ਤਰ੍ਹਾਂ ਪੰਜਾਬੀ ਲੇਖਕਾਂ/ ਸਾਹਿਤਕਾਰਾਂ / ਦੇਸ਼ ਭਗਤਾਂ ਨਾਲ ਸਬੰਧਿਤ ਅਦਾਰਿਆਂ ਦੀਆਂ ਵੱਡੀਆਂ ਕਾਨਫਰੰਸਾਂ / ਇਕੱਠਾਂ / ਮੇਲਿਆਂ ਵਿਚ ਲੰਗਰ ਦਾ ਪਰਬੰਧ ਕਰਨ ਜਾਂ ਆਰਥਿਕ ਸਹਿਯੋਗ ਦੇ ਰੂਪ ਵਿਚ ਆਪਣਾ ਹਿੱਸਾ ਪਾਇਆ ਜਾਂਦਾ ਹੈ। ਇਹ ਸਭ ਕੁਝ ਕਰਦਿਆਂ ਹੋਇਆਂ ਵਿਸ਼ੇਸ਼ਤਾ ਇਹ ਹੈ ਕਿ ਕਦੇ ਵੀ ਕਿਸੇ ਸਹਾਇਤਾ ਪਰਾਪਤ ਸੱਜਣ ਜਾਂ ਸੰਸਥਾ ਨੂੰ ਜਤਾਇਆ ਉੱਕਾ ਹੀ ਨਹੀਂ ਜਾਂਦਾ ਸਗੋਂ ਸਭ ਕੁਝ ਸਹਿਜ ਭਾਅ, ਚੁੱਪ ਚਾਪ, ਬਿਨਾਂ ਕਿਸੇ ਪਰਦਰਸ਼ਨ ਤੋਂ ਕਰ ਦਿਤਾ ਜਾਂਦਾ ਹੈ।

ਗੁਰਬਾਣੀ, ਗੁਰਮਤਿ, ਨਾਮਧਾਰੀ ਸਾਹਿਤ, ਇਤਿਹਾਸ ਨਾਲ ਸਬੰਧਿਤ ਨਵੀਆਂ ਪੁਰਾਣੀਆਂ ਪੋਥੀਆਂ/ ਪੁਸਤਕਾਂ ਦੇ ਪਰਕਾਸ਼ਨ ਨੂੰ ਵੀ ਆਪ ਸਮੇਂ ਸਮੇਂ ਉਤ੍ਸਾਹਿਤ ਕਰਦੇ ਰਹਿੰਦੇ ਹਨ। ਪਿਛਲੇ ਕੁਝ ਵਰ੍ਹਿਆਂ ਤੋਂ ਨਾਮਧਾਰੀ ਸਿੱਖ ਪੰਥ ਦੇ ਬੁਲਾਰੇ, ਸਪਤਾਹਿਕ ਪੱਤਰ ਸਤਿਜੁਗ ਨੂੰ, ਪਰਚੇ ਦੀ ਦਿੱਖ ਸੁਧਾਰ ਕੇ, ਮੈਗਜ਼ੀਨ ਰੂਪ ਦੇਕੇ, ਪੰਦਰਵਾੜਾ ਕਰ ਦਿਤਾ ਗਿਆ ਹੈ। ਪੰਜਾਬੀ ਦੇ ਨਾਲ ਨਾਲ ਅੰਗਰੇਜ਼ੀ ਵਿਚ ਵੀ ਕੁਝ ਆਰਟੀਕਲ ਛਪਦੇ ਹਨ। ਨੌਜੁਆਨ ਕਲਮਕਾਰਾਂ ਨੂੰ ਉਤਸ਼ਾਹਿਤ ਕਰਨ ਲਈ ਸੰਪਾਦਕੀ ਮੰਡਲ ਵਿਚ ਜਗ੍ਹਾ ਦਿਤੀ ਗਈ ਹੈ। ਖ਼ੁਸ਼ੀ ਦੀ ਗੱਲ ਹੈ ਕਿ ਹੁਣ ਪਰਚਾ ਹਰ ਪੰਦਰ੍ਹੀਂ ਦਿਨੀ ਨਿਸ਼ਚਿਤ ਦਿਨ ’ਤੇ ਪਾਠਕਾਂ ਦੇ ਹੱਥਾਂ ਵਿਚ ਵੀ ਹੁੰਦਾ ਹੈ ਅਤੇ ਦੁਨੀਆਂ ਭਰ ਵਿਚ ਆਨ-ਲਾਈਨ ਵੀ ਪੜ੍ਹਿਆ ਜਾਂਦਾ ਹੈ। ਪਾਠਕਾਂ ਦੇ ਸੁਹਜ ਸੁਆਦ ਨੂੰ ਮੁੱਖ ਰੱਖਦਿਆਂ, ਗੁਰਬਾਣੀ, ਗੁਰ ਇਤਿਹਾਸ, ਪੰਥਕ ਡਾਕ, ਬੱਚਿਆਂ ਦਾ ਪੰਨਾ, ਸਿਹਤ ਸਮੱਸਿਆਵਾਂ, ਪਰਯਾਵਰਣ ਆਦਿ ਬਾਰੇ ਵੀ ਵਿਵਿਧ ਭਾਂਤ ਦੀ ਸਮੱਗਰੀ ਪੜ੍ਹਨ ਨੂੰ ਮਿਲਦੀ ਹੈ।

ਜਿਸ ਤਰ੍ਹਾਂ ਕਿਸੇ ਸਮੇਂ ਸ੍ਰੀ ਭੈਣੀ ਸਾਹਿਬ ਵਿਚ ਹਾਕੀ ਦੀ ਪਨੀਰੀ ਤਿਆਰ ਕੀਤੀ ਜਾਂਦੀ ਸੀ, ਬੇਸ਼ਕ ਇਹ ਕਾਰਜ ਅੱਜ ਕਲ੍ਹ ਇਲਾਕਾ ਜੀਵਨ ਨਗਰ ਵਿਚ ਕੀਤਾ ਜਾ ਰਿਹਾ ਹੈ, ਇਥੇ ਸਤਿਗੁਰੂ ਜੀ ਅੱਜ ਕਲ੍ਹ ਫੁੱਟਬਾਲ ਦੀ ਨਵੀਂ ਪਨੀਰੀ ਤਿਆਰ ਕਰਨ ਲਈ ਯਤਨਸ਼ੀਲ ਹਨ। ਪਸ਼ੂ ਧਨ ਦੀ ਸਾਂਭ ਸੰਭਾਲ ਲਈ ਸ੍ਰੀ ਭੈਣੀ ਸਾਹਿਬ ਅਤੇ ਮਸਤਾਨ ਗੜ੍ਹ ਵਿਖੇ ਦੇਸੀ ਨਸ਼ਲ ਦੀਆਂ ਗਊਆਂ ਨੂੰ ਪਾਲਣਾ, ਉਤਸ਼ਾਹਿਤ ਕੀਤਾ ਜਾਂਦਾ ਹੈ। ਜਿਹਨਾਂ ਦਾ ਦੁੱਧ ਅਨੇਕ ਰੋਗਾਂ ਦਾ ਮੁਕਾਬਲਾ ਕਰਨ ਦੇ ਸਮਰੱਥ ਹੁੰਦਾ ਹੈ। ਇਹਨਾਂ ਗਊਆਂ ਦਾ ਦੁੱਧ ਅਤੇ ਸੁਹੱਪਣ ਮੁਕਾਬਲਿਆਂ ਵਿਚ ਵੀ ਮਾਣ ਤਾਣ ਹੁੰਦਾ ਹੈ।

ਸਤਿਗੁਰੂ ਜੀ ਨੇ ਪੂਰਵ ਸਤਿਗੁਰੂ ਸਾਹਿਬਾਨ ਜਿਉਂ ਬਹੁਤ ਸਾਰੇ ਨਿਰਮਾਣ ਕਾਰਜ ਵੀ ਕਰਵਾਏ ਹਨ ਜਾਂ ਜਾਰੀ ਹਨ। ਨਾਮਧਾਰੀ ਸ਼ਹੀਦੀ ਸਮਾਰਕ ਰਾਇਕੋਟ, ਸੂਬਾ ਸਾਹਿਬ ਸਿੰਘ, ਸੂਬਾ ਰੂੜ ਸਿੰਘ ਹੋਰਾਂ ਦੀ ਯਾਦਗਾਰ ਬੰਗਾਲੀ ਪੁਰ (ਤਰਨ ਤਾਰਨ), ਅਕਾਲ ਬੁੰਗਾ ਅਸਥਾਨ, ਸ੍ਰੀ ਭੈਣੀ ਸਾਹਿਬ ਦਾ ਨਿਰਮਾਣ, ਸ੍ਰੀ ਭੈਣੀ ਸਾਹਿਬ ਵਿਚ ਆਧੁਨਿਕ ਸੁਖ ਸੁਵਿਧਾਵਾਂ ਵਾਲਾ ਰਿਹਾਇਸ਼ੀ ਕੰਪਲੈਕਸ, ਇਤਿਆਦਿਕ ਬਹੁਤ ਸਾਰੇ ਕਾਰਜ, ਇਹਨਾਂ ਸਮਿਆਂ ਵਿਚ ਸਿਰੇ ਚੜ੍ਹੇ ਹਨ ਜਾਂ ਬਣ ਰਹੇ ਹਨ। ਇਉਂ ਆਪ ਇਕ ਅਣਥੱਕ ਉਸਰਈਏ ਵੀ ਹਨ। ਉਮੀਦ ਹੈ ਕਿ ਹੋਲੇ ਮਹੱਲੇ ਤੱਕ ਸੰਗਤ ਮੀਂਹ ਕਣੀ ਤੋਂ ਬੇਫਿਕਰ ਹੋਕੇ, ਨਵੇਂ ਬਣੇ ਇਕ ਵੱਡੇ ਸ਼ੈੱਡ ਦੇ

ਹੇਠਾਂ, ਪੂਰਬ ਦੀਆਂ ਰੌਣਕਾਂ ਮਨਾ ਸੱਕੇਗੀ। ਆਪ ਜੀ ਦੀ ਗੁਰਗੱਦੀ ਦੇ ਪਹਿਲੇ ਦਸਾਂ ਸਾਲਾਂ ਦੇ ਜੇ ਸਾਰੇ ਮਹੱਤਵਪੂਰਨ ਕਾਰਜ ਗਿਣਨੇ ਹੋਣ ਤਾਂ ਕਈ ਕਿਤਾਬਾਂ ਦੀ ਸਮੱਗਰੀ ਇਕੱਠੀ ਹੋ ਸੱਕਦੀ ਹੈ। ਆਪ ਜੀ ਦੇ ਅਨੇਕ ਪਰਉਪਕਾਰਾਂ ਅਤੇ ਸੰਗਤ ਦੀਆਂ ਪਰਾਪਤੀਆਂ ਕਰਕੇ, ਗੁਰਗੱਦੀ ਦਾ ਪਹਿਲਾ ਦਹਾਕਾ, ਇੱਕ ਯਾਦਗਾਰੀ ਦਹਾਕਾ ਬਣ ਗਿਆ ਹੈ।

ਆਪ ਜੀ ਪੜਦਾਦਾ ਗੁਰੂ ਹਰੀ  ਸਿੰਘ ਜੀ ਜਿਉਂ ਸ਼ਾਂਤਿ-ਮੂਰਤ ਹਨ। ਪਹਿਲੇ ਸਾਲਾਂ ਵਿਚ ਜਦੋਂ ਲਗਾਤਾਰ ਪਰੇਸ਼ਾਨ ਕਰਨ ਵਾਲੀਆਂ ਘਟਨਾਵਾਂ ਵਾਪਰ ਰਹੀਆਂ ਸਨ, ਜਿਹਨਾਂ ਵਿਚ ਜਲੰਧਰ ਦੇ ਹਰਵੱਲਭ ਸੰਗੀਤ ਸੰਮੇਲਨ ਸਮੇਂ, ਇਕ ਭਾੜੇ ਦੇ ਮਨੁੱਖੀ ਬੰਬ ਦਾ ਆਪ ਨਾਲ ਟਾਕਰਾ ਕਰਵਾਉਣਾ ਸੀ ਪਰ ਉਹ ਵਿਅਕਤੀ ਪਹਿਲਾਂ ਹੀ ਬੰਬ ਦੀ ਪਰਖ ਕਰਇਆਂ ਉੱਡ ਗਿਆ, ਉਸਦੀ ਵਿਧਵਾ ਔਰਤ ਨੇ ਦੱਸਿਆ ਕਿ ਹਮਲਾਵਰਾਂ ਦਾ ਨਿਸ਼ਾਨਾਂ ਆਪ ਸਨ, ਉਸ ਸਮੇਂ ਵੀ ਆਪ ਜੀ ਨੇ ਅਜਿਹੀ ਸ਼ਾਂਤਗੀ ਧਾਰ ਕੇ ਸੰਗਤ ਨੂੰ ਵੀ ਸ਼ਾਂਤ ਰੱਖਿਆ ਕਿ ਇਹ ਸਭ ਇਕ ਮਿਸਾਲ ਬਣ ਗਈ। ਆਪ ਜੀ ਦੇ ਚਿਹਰੇ ਵਿਚੋਂ, ਦਾਦਾ ਸਤਿਗੁਰੂ ਪਰਤਾਪ ਸਿੰਘ ਜੀ ਦਾ ਜਲੌਅ ਪਰਤੱਖ ਹੁੰਦਾ ਹੈ। ਖਿਮਾਂ, ਧੀਰਜ ਅਤੇ ਵਿਰੋਧੀ ਵਿਚਾਰਾਂ ਵਾਲਿਆਂ ਨਾਲ ਵੀ ਬਣਾ ਕੇ ਰੱਖਣ ਦਾ ਹੁਨਰ, ਆਪ ਨੇ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਗ੍ਰਹਿਣ ਕੀਤਾ ਹੈ! ਆਪ ਜੀ ਦਾ ਪਰਵਚਨ ਬਹੁਤ ਹੀ ਵਿਨਿਮਰ ਅਤੇ ਮਖਿਉਂ-ਮਿੱਠਾ ਹੁੰਦਾ ਹੈ। ਥੋਹੜੇ ਸ਼ਬਦਾਂ ਦੁਆਰਾ ਹੀ ਆਪ ਅਨੰਦ ਅਤੇ ਅਧਿਆਤਮ ਦਾ ਅਜਿਹਾ ਸੁਮੇਲ ਸਿਰਜਦੇ ਹਨ ਕਿ ਸਰੋਤਾ-ਗਣ ਵਿਸਮਾਦ ਦੀ ਅਵਸਥਾ ਵਿਚ ਪੁੱਜ ਜਾਂਦਾ ਹੈ। ਸਤਿਗੁਰੂ ਕਿਰਪਾ ਕਰਨ, ਨਾਮਧਾਰੀ ਸਿੱਖ ਸੰਗਤ ਅਨੰਤ ਕਾਲ ਤੱਕ ਆਪ ਜੀ ਦੇ ਦਰਸ਼ਨ ਦੀਦਾਰੇ ਅਤੇ ਸ਼ੁਭ ਬਚਨਾਂ ਤੋਂ ਫੈਜ਼ਯਾਬ ਹੁੰਦੀ ਰਹੇ।

**ਪਿੰਡ ਤੇ ਡਾਕਘਰ : ਕਰੀਵਾਲਾ**
**ਜਿਲ੍ਹਾ ਸਿਰਸਾ - 125075 (ਹਰਿਆਣਾ)**
**ਮੋਬਾ: 9996371716**

– ਡਾ. ਕੁਲਦੀਪ ਸਿੰਘ

# ਗੁਜਰਾਤ ਚੋਣਾਂ: ਜਮਹੂਰੀਅਤ ਦੀ ਹਕੀਕੀ ਤਸਵੀਰ

ਭਾਰਤ ਵਿਚ ਹਰ ਚੋਣ ਦੌਰਾਨ ਵੱਖ ਵੱਖ ਸਿਆਸੀ ਧਿਰਾਂ ਆਪੋ-ਆਪਣਾ ਮੈਨੀਫੈਸਟੋ ਇਸ ਕਿਸਮ ਨਾਲ ਤਿਆਰ ਕਰਦੀਆਂ ਹਨ ਕਿ ਵੱਧ ਤੋਂ ਵੱਧ ਲੋਕਾਂ ਨੂੰ ਆਪਣੇ ਵੱਲ ਖਿੱਚਿਆ ਜਾਵੇ ਪਰ 1990 ਤੋਂ ਬਾਅਦ ਹਾਲਾਤ ਕੁਝ ਹੋਰ ਹੀ ਬਣੇ ਹਨ। ਚੋਣਾਂ ਤੋਂ ਬਾਅਦ ਜੋ ਵੀ ਪਾਰਟੀ ਸੱਤਾ ਵਿਚ ਪਹੁੰਚੀ, ਉਹ ਭਾਵੇਂ ਕੇਂਦਰੀ ਸੱਤਾ ਹੋਵੇ ਜਾਂ ਕਿਸੇ ਸੂਬੇ ਦੀ, ਲੋਕਾਂ ਦੀ ਜ਼ਿੰਦਗੀ ਕਿਸੇ ਵੀ ਰੂਪ ਵਿਚ ਪਹਿਲਾਂ ਨਾਲੋਂ ਸੁਖਾਲੀ ਨਹੀਂ ਹੋਈ ਸਗੋਂ ਬਦਤਰ ਹੀ ਹੋਈ ਹੈ ਕਿਉਂਕਿ ਨਵ-ਉਦਾਰਵਾਦ ਦੇ ਪ੍ਰਾਜੈਕਟ ਤਹਿਤ ਸਰਕਾਰੀ ਸਰਮਾਇਆ ਖਿਸਕ ਕੇ ਪ੍ਰਾਈਵੇਟ ਹੱਥਾਂ ਵਿਚ ਚਲਾ ਗਿਆ ਹੈ। ਅਜਿਹਾ ਹੀ ਡਬਲ ਇੰਜਣ ਵਾਲੀ ਸਰਕਾਰ ਨੇ ਗੁਜਰਾਤੀਆਂ ਨਾਲ ਕੀਤਾ ਹੈ। ਉਹਨਾਂ ਨੂੰ ਨਾ ਸਿਹਤ ਸਹੂਲਤਾਂ ਮਿਲੀਆਂ ਅਤੇ ਨਾ ਹੀ ਰੁਜ਼ਗਾਰ ਤੇ ਸਿੱਖਿਆ ਮਿਲੀ, ਕਿਉਂਕਿ ਸਰਕਾਰੀ ਅਦਾਰੇ ਕੌਡੀਆਂ ਦੇ ਭਾਅ ਕਾਰਪੋਰੇਟਾਂ ਦੇ ਹਵਾਲੇ ਕਰ ਦਿੱਤੇ ਗਏ। ਇਸ ਨਾਲ ਲੋਕਾਂ ਦੀ ਜ਼ਿੰਦਗੀ ਵਿਚ ਨਵੀਆਂ ਸਮੱਸਿਆਵਾਂ ਵਧੀਆਂ ਹਨ। 2002 ਦੀਆਂ ਚੋਣਾਂ ਭਾਰਤੀ ਜਨਤਾ ਪਾਰਟੀ ਨੇ ਮੁਸਲਮਾਨਾਂ ਖਿਲਾਫ ਨਫ਼ਰਤ ਫੈਲਾ ਕੇ ਜਿੱਤੀਆਂ ਸਨ; 2007 ਦੀਆਂ ਚੋਣਾਂ ਸਮੇਂ ਵੀ ਫ਼ਿਰਕੂ ਪੱਤਾ ਚਲਾਇਆ ਗਿਆ ਅਤੇ ਮੁੜ 2012 ਵਿਚ 'ਗੁਜਰਾਤ ਮਾਡਲ' ਪ੍ਰਚਾਰ ਕੇ ਸੂਬੇ ਦੀ ਸੱਤਾ ਤੋਂ ਕੇਂਦਰੀ ਸੱਤਾ ਵੱਲ ਕਦਮ ਪੁੱਟਣ ਲਈ ਚੋਣ ਜਿੱਤੀ। 2017 'ਚ ਡਬਲ ਇੰਜਣ ਵਾਲੀ ਸਰਕਾਰ ਕਹਿ ਕੇ ਬਲ ਦੇ ਸਿਰ 'ਤੇ ਚੋਣ ਜਿੱਤੀ। ਅਸਲ ਵਿਚ ਗੁਜਰਾਤ ਨੂੰ ਹਿੰਦੂ ਰਾਸ਼ਟਰ ਦੀ ਉਸਾਰੀ ਲਈ ਇਕ ਕਿਸਮ ਨਾਲ ਪ੍ਰਯੋਗਸ਼ਾਲਾ ਹੀ ਬਣਾਇਆ ਗਿਆ।

ਵੱਖ ਵੱਖ ਚਾਰਟਿਡ ਜਹਾਜ਼ਾਂ ਤੋਂ ਲੈ ਕੇ ਹਰ ਕਿਸਮ ਦੇ ਸਫ਼ਰ ਰਾਹੀਂ ਗੁਜਰਾਤ ਚੋਣਾਂ ਵਿਚ ਆਵਾਜਾਈ ਲਈ ਲੋਕਾਂ ਦਾ ਪੈਸਾ ਪਾਣੀ ਵਾਂਗ ਵਹਾਇਆ ਗਿਆ। ਕੇਂਦਰ ਸਰਕਾਰ ਚਲਾਉਣ ਵਾਲਿਆਂ ਨੇ ਕੇਂਦਰ ਸਰਕਾਰ ਤੋਂ ਲੈ ਕੇ ਆਪਣੀਆਂ ਵੱਖ ਵੱਖ ਸਰਕਾਰਾਂ ਦੇ ਮੁੱਖ ਮੰਤਰੀਆਂ ਰਾਹੀਂ ਗੁਜਰਾਤ ਦੀਆਂ ਗਲੀਆਂ ਤੱਕ ਕਬਜ਼ਾ ਕੀਤਾ। ਪੁਰਾਣੇ ਮਾਪਦੰਡਾਂ ਜਿਨ੍ਹਾਂ ਵਿਚ ਕਾਰਪੋਰੇਟ ਘਰਾਣਿਆਂ ਦੇ ਪੈਸਿਆਂ ਤੋਂ ਲੈ ਕੇ ਫ਼ਿਰਕੂ ਸਿਆਸਤ ਨੂੰ ਵਰਤਿਆ। ਇਸ ਦੇ ਮੁਕਾਬਲੇ 27 ਸਾਲਾਂ ਵਿਚ ਵਾਰ ਵਾਰ ਹਾਰ ਖਾਣ ਤੋਂ ਬਾਅਦ ਕਾਂਗਰਸ ਪਾਰਟੀ ਨੇ ਮੋਦੀ-ਸ਼ਾਹ ਜੋੜੀ ਨੂੰ ਕੇਂਦਰ ਵਿਚ ਰੱਖ ਕੇ ਗੁਜਰਾਤ ਦੀ ਰੱਖਿਆ ਕਰਨ ਅਤੇ ਗੁਜਰਾਤੀਆਂ ਦੀ ਬਹਾਲੀ ਲਈ ਕਾਂਗਰਸ ਪਾਰਟੀ ਨੂੰ ਸੱਤਾ ਸੌਂਪਣ ਦੀ ਵਕਾਲਤ ਕੀਤੀ। ਦੇਸ਼ ਦੇ ਪੱਧਰ 'ਤੇ ਉਭਰਨ ਵਾਸਤੇ ਆਮ ਆਦਮੀ ਪਾਰਟੀ ਨੇ ਲੋਕਾਂ ਦੀ ਬੇਚੈਨੀ ਜਿਹੜੀ ਮਹਿੰਗਾਈ ਤੋਂ ਲੈ ਕੇ ਰੁਜ਼ਗਾਰ ਤੱਕ ਵਧੀ ਹੈ, ਨੂੰ ਆਪਣਾ ਏਜੰਡਾ ਬਣਾਉਣ ਦਾ ਯਤਨ ਕੀਤਾ। ਇਸ ਨੇ ਪੰਜਾਬ ਮਾਡਲ ਦੇ ਤੌਰ 'ਤੇ ਭਗਵੰਤ ਮਾਨ ਰਾਹੀਂ ਨਵੀਂ ਪਹਿਲਕਦਮੀ ਦੀ ਕੋਸ਼ਿਸ਼ ਕੀਤੀਪਰ ਜੋ ਬਾਹੂਬਲ ਅਤੇ ਪੈਸੇ ਦੀ ਤਾਕਤ ਰਾਹੀਂ ਭਾਜਪਾ ਨੇ ਕਰਨ ਦਾ ਯਤਨ ਕੀਤਾ, ਉਹ ਸਭ ਦੇ ਸਾਹਮਣੇ ਹੈ।

ਸਰਵੇਖਣ ਸੀ ਕਿ ਐਤਕੀਂ ਗੁਜਰਾਤ ਦੀਆਂ ਚੋਣਾਂ ਪਹਿਲੀਆਂ ਸਾਰੀਆਂ ਚੋਣਾਂ ਨਾਲੋਂ ਮਹਿੰਗੀਆਂ ਹੋਣਗੀਆਂ। ਪਿਛਲੀਆਂ ਚਾਰ ਚੋਣਾਂ ਵਿਚ ਪ੍ਰਤੀ ਵੋਟਰ ਖਰਚਾ 459 ਰੁਪਏ ਆਇਆ ਸੀ, ਇਸ ਵਾਰ ਦੀ ਇਕੱਲੀ ਚੋਣ ਉਪਰ ਪ੍ਰਤੀ ਵੋਟਰ 1500 ਰੁਪਏ ਖਰਚ ਆਉਣ ਦਾ ਅੰਦਾਜ਼ਾ ਹੈ। ਕਾਰਪੋਰੇਟ ਘਰਾਣੇ ਜਿਸ ਤਰ੍ਹਾਂ ਇਲੈਕਟੋਰਲ ਬਾਂਡ ਖਰੀਦ ਕੇ ਭਾਜਪਾ ਨੂੰ ਤਾਕਤਵਰ ਕਰ ਰਹੇ ਹਨ, ਉਸ ਤੋਂ ਸਾਫ਼ ਦਿਖਾਈ ਦਿੰਦਾ ਹੈ ਕਿ ਦਿੱਲੀ ਦੀ ਤਾਕਤ ਅਤੇ ਸੱਤਾ ਗੁਜਰਾਤ ਵਿਚ ਕਿਵੇਂ ਦਿਖਾਈ ਗਈ। ਇਹਨਾਂ ਚੋਣਾਂ ਵਿਚ ਕਾਰਪੋਰੇਟ ਘਰਾਣਿਆਂ ਨੇ 1500 ਕਰੋੜ ਦੇ ਲਗਭਗ ਭਾਜਪਾ ਨੂੰ ਪਾਰਟੀ ਸਹਾਇਤਾ ਦੇ ਨਾਂ ਹੇਠ ਦਿੱਤੇ ਹਨ। ਹੋਰ ਇਲੈਕਟੋਰਲ ਬਾਂਡਾਂ ਰਾਹੀਂ ਭਾਜਪਾ ਨੂੰ 506 ਕਰੋੜ ਇਕੱਤਰ ਹੋਏ ਹਨ। ਕਾਂਗਰਸ ਪਾਰਟੀ ਨੂੰ ਸਿਰਫ 10 ਕਰੋੜ ਰੁਪਏ ਅਤੇ ਆਮ ਆਦਮੀ ਪਾਰਟੀ ਨੂੰ 32 ਲੱਖ ਰੁਪਏ ਇਲੈਕਟੋਰਲ ਬਾਂਡ ਰਾਹੀਂ ਇੱਕਤਰ ਹੋਏ ਹਨ। ਇਹਨਾਂ ਚੋਣਾਂ ਵਿਚ ਮੀਡੀਆ ਉਪਰ ਅੰਦਾਜ਼ਨ 500 ਕਰੋੜ ਰੁਪਏ ਅਤੇ ਹੋਰ ਪ੍ਰਚਾਰ-ਪ੍ਰਸਾਰ ਲਈ 1000 ਕਰੋੜ ਰੁਪਏ ਖਰਚ ਆਉਣ ਦਾ ਅੰਦਾਜ਼ਾ ਹੈ। ਦੇਸ਼ ਵਿਚ ਡਬਲ ਇੰਜਨ ਦੀ ਸਰਕਾਰ ਰਾਹੀਂ ਦੋ ਵੱਡੇ ਧਨਾਢਾਂ ਦਾ ਸਰਮਾਇਆ 12 ਲੱਖ ਕਰੋੜ ਅਤੇ 7 ਲੱਖ ਕਰੋੜ ਤੱਕ ਪਹੁੰਚ ਗਿਆ ਹੈ। ਭਾਰਤ ਵਿਚ ਸਿਰਫ 100 ਘਰਾਣਿਆਂ ਕੋਲ 65 ਲੱਖ ਕਰੋੜ ਦੀ ਪੂੰਜੀ ਹੈ। ਇਹਨਾਂ ਦੀ ਅਮੀਰੀ ਵਿਚ ਬੇਹਤਾਸ਼ਾ ਵਾਧਾ ਡਬਲ ਇੰਜਣ ਸਰਕਾਰ ਰਾਹੀਂ ਹੀ ਹੋਇਆ ਹੈ ਪਰ ਜਿਨ੍ਹਾਂ ਵੱਡੇ ਘਰਾਣਿਆਂ ਨੇ ਇਹਨਾਂ ਦੇ ਡਰ ਤੋਂ ਆਪਣਾ ਸਰਮਾਇਆ ਵਿਦੇਸ਼ਾਂ ਵਿਚ ਲਗਾਇਆ ਹੈ, ਉਹਨਾਂ ਦੀ ਗਿਣਤੀ 2022 ਦੇ ਅੰਕੜਿਆਂ ਅਨੁਸਾਰ 8000 ਦੇ ਲਗਭਗ ਹੈ। ਇਹਨਾਂ ਘਰਾਣਿਆਂ ਨੂੰ ਐਨਫੋਰਸਮੈਂਟ ਏਜੰਸੀ ਤੋਂ ਲੈ ਕੇ ਐੱਨਆਈਏ ਤੱਕ ਦਾ ਡਰ ਸਤਾਉਂਦਾ ਸੀ। ਜਿਹੜੇ ਸਿਆਸੀ ਫੰਡ ਦੇਣ ਤੋਂ ਲੈ ਕੇ ਰਾਜਨੀਤਕ ਸੱਤਾ ਦੀ ਲੁੱਟ ਅਤੇ ਧੌਂਸ ਤੋਂ ਡਰਦੇ ਸਨ, ਉਹਨਾਂ ਦੇਸ਼ ਛੱਡਣਾ ਹੀ ਬਿਹਤਰ ਸਮਝਿਆ।

ਦੂਜੀ ਹਕੀਕਤ ਇਹ ਹੈ ਕਿ ਦੇਸ਼ ਦੇ ਅੱਠ ਵੱਡੇ ਸੈਕਟਰ ਜਿਹੜੇ ਬੈਂਕ, ਸਨਅਤਾਂ ਤੋਂ ਲੈ ਕੇ ਖੇਤੀਬਾੜੀ ਨਾਲ ਜੁੜੇ ਹੋਏ ਹਨ, ਖਜ਼ਾਨਾ ਖਾਲੀ ਹੋਣ ਕਰ ਕੇ ਮਰਨ ਕੰਢੇ ਹਨ ਅਤੇ ਇਹ ਦੇਰ ਸਵੇਰ ਵੱਡੇ ਧਨਾਢਾਂ ਹਵਾਲੇ ਕਰ ਦਿੱਤੇ ਜਾਣਗੇ। ਇਹਨਾਂ ਲਈ ਰੇਲਵੇ ਤੋਂ ਲੈ ਕੇ ਹਵਾਈ ਅੱਡਿਆਂ ਤੱਕ ਵੀ ਵੇਚ ਦਿੱਤੇ ਗਏ ਹਨ। ਇੱਕ ਪਾਸੇ ਡਬਲ ਇੰਜਣ ਸਰਕਾਰ ਅਮੀਰਾਂ ਦੀ ਆਮਦਨ ਵਿਚ ਵਾਧਾ ਕਰ ਰਹੀ ਹੈ, ਦੂਜੇ ਪਾਸੇ ਦੇਸ਼ ਦੇ ਲੋਕਾਂ ਦੀ ਹਾਲਤ ਇਹ ਹੈ ਕਿ ਭੁੱਖਮਰੀ ਵਿਚ ਭਾਰਤ ਦਾ ਸਥਾਨ 107ਵਾਂ ਹੋ ਗਿਆ ਹੈ। ਮਨੁੱਖੀ ਵਿਕਾਸ ਇੰਡੈਕਸ 'ਚ ਭਾਰਤ 131ਵੇਂ ਸਥਾਨ 'ਤੇ ਹੈ। ਆਰਥਿਕ ਆਜ਼ਾਦੀ ਦਾ ਅੰਕ 127ਵਾਂ ਹੈ; ਖ਼ੁਸ਼ੀ ਤੇ ਖ਼ੁਸ਼ਹਾਲੀ ਦਾ ਸਥਾਨ ਦੁਨੀਆ ਭਰ 'ਚ 136ਵੇਂ ਹੈ। ਇਹ ਦ੍ਰਿਸ਼ ਦਰਸਾਉਂਦੇ ਹਨ ਕਿ ਇਕ ਪਾਸੇ ਸਿਆਸਤਦਾਨਾਂ ਦੀ ਛਤਰ ਛਾਇਆ ਹੇਠ ਅਮੀਰਾਂ ਲਈ ਅੰਬਾਰ ਲੱਗੇ ਹੋਏ ਹਨ, ਦੂਜੇ ਪਾਸੇ ਕਰੋੜਾਂ ਲੋਕ ਭੁੱਖਮਰੀ ਦਾ ਸ਼ਿਕਾਰ ਹਨ ਅਤੇ ਬਹੁਤ ਸਾਰੇ ਸਿੱਖਿਆ ਤੇ ਰੁਜ਼ਗਾਰ ਦੀ ਅਣਹੋਂਦ ਕਰ ਕੇ ਅਣਮਨੁੱਖੀ ਜੀਵਨ ਬਸਰ ਕਰ ਰਹੇ ਹਨ।

ਇਹ ਚੋਣ ਮੌਜੂਦਾ ਪ੍ਰਧਾਨ ਮੰਤਰੀ ਲਈ ਸਿਰਧੜ ਦੀ ਬਾਜ਼ੀ ਲਾਉਣ ਬਰਾਬਰ ਸਨ ਕਿਉਂਕਿ 2024 ਵਾਲੀਆਂ ਲੋਕ ਸਭਾ ਚੋਣਾਂ ਲਈ ਉਹਨਾਂ ਦਾ ਚਿਹਰਾ ਭਾਜਪਾ ਅਤੇ ਕਾਰਪੋਰੇਟ ਘਰਾਣਿਆਂ ਲਈ ਜ਼ਰੂਰੀ ਹੈ। ਇਸ ਕਰ ਕੇ ਰਾਸ਼ਟਰੀ ਸਵੈਮਸੇਵਕ ਸੰਘ ਦੇ ਹਰ ਕਾਰਕੁਨ ਤੋਂ ਲੈ ਕੇ ਪਾਰਟੀ ਲੀਡਰਸ਼ਿਪ ਤੱਕ ਗੁਜਰਾਤ ਦੀਆਂ ਗਲੀਆਂ ਵਿਚ ਵਿਚਰੀ। ਨਾਜਾਇਜ਼ ਤੌਰ 'ਤੇ ਵਰਤਾਇਆ ਜਾਣ ਵਾਲਾ ਸੌ ਕਰੋੜ ਜ਼ਬਤ ਵੀ ਕੀਤਾ ਗਿਆ। ਇਉਂ ਭਾਰਤ ਦੀ ਬਚੀ-ਖੁਚੀ ਜਮਹੂਰੀਅਤ ਵੀ ਮਲੀਆਮੇਟ ਕੀਤੀ ਜਾ ਰਹੀ ਹੈ। ਸਮਾਜ ਅੰਦਰ ਨਵੇਂ ਸੰਕਟ ਪੈਦਾ ਕਰ ਕੇ ਜਮਹੂਰੀਅਤ ਤੋਂ ਲੈ ਕੇ ਸੰਵਿਧਾਨ ਤੱਕ ਦੇ ਮਿਲੇ ਹੱਕ ਦਰਕਿਨਾਰ ਕੀਤੇ ਜਾ ਰਹੇ ਹਨ। ਇਸੇ ਕਰ ਕੇ ਇਸ ਸਮੇਂ ਵੱਡੀ ਲੋੜ ਇਹ ਹੈ ਕਿ ਸਿਆਸੀ ਖੇਤਰ ਵਿਚ ਸਮਾਜ ਦੇ ਵੱਖ ਵੱਖ ਵਰਗ ਆਜ਼ਾਦੀ ਲਈ ਲੜੀ ਲੜਾਈ ਵਾਂਗ ਤਿਆਰੀ ਕਰਨ ਅਤੇ ਅੱਗੇ ਆਉਣ। ਸਮਾਜ ਦੇ ਵੱਖ ਵੱਖ ਵਰਗ ਜਿਹੜੇ ਆਪਣੀ ਰੋਜ਼ਮੱਰਾ ਜ਼ਿੰਦਗੀ ਲਈ ਕਿਰਤ ਕਰਦੇ ਹਨ ਅਤੇ ਵੱਖ ਵੱਖ ਖੇਤਰਾਂ ਵਿਚ ਕਾਰਜਸ਼ੀਲ ਵਿਦਵਾਨਾਂ ਤੋਂ ਲੈ ਕੇ ਸੂਝਵਾਨ ਚਿੰਤਕਾਂ ਦੀ ਨੈਤਿਕ ਜ਼ਿੰਮੇਵਾਰੀ ਹੈ ਕਿ ਉਹ ਹਰ ਪੱਧਰ 'ਤੇ ਮੁਲਕ ਦੀ ਅਜੋਕੀ ਦਿਸ਼ਾ ਬਦਲਣ ਲਈ ਕਾਰਜਸ਼ੀਲ ਹੋਣ। ਇਸ ਵਕਤ ਮੁਲਕ ਦਾ ਇਤਿਹਾਸ ਗ਼ਲਤ ਅੱਖਰਾਂ ਵਿਚ ਲਿਖਿਆ ਜਾ ਰਿਹਾ ਹੈ, ਗੁਜਰਾਤ ਚੋਣਾਂ ਅਜਿਹੇ ਇਤਿਹਾਸ ਵਿਚ ਵਾਧਾ ਕਰਨ ਦਾ ਸੰਦੇਸ਼ ਦੇ ਰਹੀਆਂ ਜਾਪਦੀਆਂ ਹਨ।

**ਮੋਬਾ: 9815115429**

**– ਹਰਵਿੰਦਰ ਸਿੰਘ ਹੰਸਪਾਲ**
**ਸਾਬਕਾ ਮੈਂਬਰ ਪਾਰਲੀਮੈਂਟ**

# ਵਿਲੱਖਣ ਤੇ ਚਮਤਕਾਰੀ ਪ੍ਰਤਿਭਾ ਸਤਿਗੁਰੂ ਉਦੇ ਸਿੰਘ ਜੀ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਮਿੱਤ ਰੱਖੇ ਪਾਠਾਂ ਦੇ ਭੋਗ ਅਤੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਦਸਤਾਰ ਬੰਦੀ ਸਮੇਂ ਸ੍ਰੀ ਭੈਣੀ ਸਾਹਿਬ ਲੱਖਾਂ ਦੀ ਗਿਣਤੀ ਵਿਚ ਸਾਧ ਸੰਗਤ ਪਹੁੰਚੀ। ਦੇਸ਼ ਦੇ ਹਰ ਕੋਨੇ ਵਿਚੋਂ, ਵੱਖ -ਵੱਖ ਵਿਚਾਰਾਂ ਵਾਲੇ ਲੋਕ ਇਕੱਤਰ ਹੋਏ, ਸਾਰੀਆਂ ਸਿਆਸੀ ਪਾਰਟੀਆਂ ਦੇ ਆਗੂ ਪਹੁੰਚੇ। ਭਿੰਨ -ਭਿੰਨ ਧਰਮ ਅਚਾਰੀਆ ਪਧਾਰੇ ਸਭ ਵੱਲੋਂ ਅਣਗਿਣਤ ਦਸਤਾਰਾਂ ਭੇਟ ਕੀਤੀਆਂ ਗਈਆਂ ਪਰ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੇਵਕਾਂ ਦੁਆਰਾ ਭੇਟ ਕੀਤੀ ਦਸਤਾਰ ਸੀਸ ਤੇ ਸਜਾਈ



ਜਦੋਂ ਕਰੋੜਾਂ ਹਿਰਦਿਆਂ ਦੇ ਸਮਰਾਟ ਕੁਲ ਸ੍ਰਿਸ਼ਟੀ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 13 ਦਸੰਬਰ 2012 ਨੂੰ ਆਪਣੀ ਰਜ਼ਾ ਅਨੁਸਾਰ ਆਪਣੇ ਪੰਜ ਭੂਤਕ ਸਰੀਰ ਨੂੰ ਸਮੇਟ ਲਿਆ ਤਾਂ ਹਰ ਪਾਸੇ ਸੁੰਨ, ਇਕ ਗਹਿਨ ਸੰਨਾਟਾ ਛਾ ਗਿਆ ਸੀ। ਕਿਸੇ ਦੀ ਵੀ ਰਸਨਾ ਤੋਂ ਕੋਈ ਬੋਲ ਨਹੀਂ ਸਨ ਨਿਕਲ ਰਹੇ । ਸ੍ਰੀ ਭੈਣੀ ਸਹਿਬ ਦੇ ਮੋਰਾਂ ਨੇ ਵੀ ਚੁਪ ਵੱਟੀ ਹੋਈ ਸੀ। ਇਕ ਦੂਸਰੇ ਨੂੰ ਹੌਸਲਾ ਦੇਣ ਦੇ ਯਤਨ ਵਿੱਚ ਸਭ ਦੇ ਨੇਤਰ ਸਜਲ ਹੋਈ ਜਾਂਦੇ ਸੀ। ਪਰ ਉਦੋਂ ਫੇਰ, ਸਭ ਸੰਗਤਾਂ ਦੇ ਚੇਹਰਿਆਂ ਤੇ ਧਰਵਾਸ ਵਿਗਸਿਆ, ਜਦੋਂ ਮਾਤਾ ਚੰਦ ਕੋਰ ਜੀ ਦਾ ਇਹ ਹੁਕਮ ਸੁਣਾਇਆ ਗਿਆ ਕਿ ਅਜ ਤੋਂ ਨਾਮਧਾਰੀ ਪੰਥ ਦੀ ਵਾਗਡੋਰ ਸ੍ਰੀ ਉਦੇ ਸਿੰਘ ਜੀ ਸੰਭਾਲਣਗੇ। ਮੇਰੇ ਚੇਤੇ ਵਿਚ ਹੈ, ਮੈਂ ਉਸ ਸਮੇਂ ਵੀ ਹਾਜ਼ਰ ਸਾਂ, ਠੀਕ ਐਸਾ ਹੀ ਹੋਇਆ ਸੀ, ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਗਸਤ 1959 ਵਿੱਚ ਦੇਹ ਦਾ ਉਹਲਾ ਕੀਤਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਗੀਠੇ ਨੂੰ ਅਗਨ ਭੇਟ ਕਰਨ ਤੋਂ ਪਹਿਲੋਂ ਸੰਤ ਇੰਦਰ ਸਿੰਘ ਚਕਰਵਰਤੀ ਜੀ ਅਰਦਾਸ ਕਰਨ ਲਗੇ, ਤਾਂ ਛੋਟੇ ਬਾਬਾ ਜੀ (ਮਹਾਰਾਜ ਬੀਰ ਸਿੰਘ ਜੀ) ਨੇ ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਦੇ ਚਰਨਾਂ ਹੇਠ ਰੁਮਾਲੀ ਵਿਛਾ ਇਹ ਸੁਦ੍ਰਿੜ ਸੰਕੇਤ ਦੇ ਦਿਤਾ ਸੀ ਕਿ, ਹੁਣ ਤੋਂ ਇਹ ਨਾਮਧਾਰੀ ਪੰਥ ਦੇ ਸਰਤਾਜ ਸਤਿਗੁਰੂ ਅਗਵਾਈ ਕਰਨਗੇ। ਉਸ ਸਮੇਂ ਵੀ ਨਾਮਧਾਰੀ ਪੰਥ ਦੀ ਦਸ਼ਾ ਬਹੁਤ ਵਿਚਲਿਤ ਹੋਈ ਹੋਈ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖਸ਼ਸ਼ ਸਦਕਾ, ਸਤਿਗੁਰੂ ਉਦੇ ਸਿੰਘ ਜੀ ਸੱਚੇ ਦੇਸ਼ ਭਗਤ, ਸੰਸਾਰ ਦੀ ਅਮਨ ਸ਼ਾਂਤੀ ਦੇ ਪੁਜਾਰੀ, ਦੂਰ ਅੰਦੇਸ਼, ਮਾਡਰਨ ਸੋਚ ਦੇ ਪਾਰਖੀ, ਗਿਆਨ ਦੇ ਭੰਡਾਰ, ਨਾਮ ਬਾਣੀ ਦੇ ਰਸੀਏ, ਉੱਚ ਕੋਟੀ ਦੇ ਸੰਗੀਤ ਪ੍ਰੇਮੀ, ਨਿਸੁਆਰਥ ਸੇਵਾ ਭਾਵਨਾ ਵਾਲੀ ਅਦੁੱਤੀ ਸ਼ਖਸੀਅਤ ਦੇ ਮਾਲਕ ਹਨ। ਖੇਡਾਂ ਅਤੇ ਵਿਦਿਆ ਵਿਚ ਅਤਿਅੰਤ ਮਹਤਵਪੂਰਨ ਰੁਚੀ ਵੀ ਆਪ ਜੀ ਦੀ ਸ਼ਖਸ਼ੀਅਤ ਦੇ ਅਦੁੱਤੀ ਅੰਗ ਹਨ। ਅੰਮ੍ਰਿਤ ਵੇਲੇ ਆਸਾ ਦੀ ਵਾਰ ਤੋਂ ਸ਼ਾਮ ਦੇ ਦੀਵਾਨ ਤੱਕ ਸ੍ਰੀ ਭੈਣੀ ਸਾਹਿਬ ਦੇ ਸਾਰੇ ਪ੍ਰੋਗਰਾਮ ਸ੍ਰੀ ਭੈਣੀ ਸਾਹਿਬ ਐਪ ਰਾਹੀਂ ਜਾਂ ਯੂ-ਟਿਊਬ ਤੇ ਲਾਈਵ ਪ੍ਰਸਾਰਨ ਕਰਨ ਦੀ ਵੀ ਆਪ ਦੀ ਹੀ ਮਾਡਰਨ ਸੋਚ ਹੈ। ਦੇਸ਼ ਅਤੇ ਵਿਦੇਸ਼ਾਂ ਵਿਚ ਵੀ ਹੋਰ ਬਹੁਤ ਮਹੱਤਵਪੂਰਨ ਵਿਕਾਸ ਦੇ ਕਾਰਜ ਭੀ ਆਪ ਨੇ ਅਰੰਭੇ ਹੋਏ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਆਪ ਨੂੰ ਅਕਸਰ ਬੇਟਾ ਜੀ ਕਹਿ ਕੇ ਪੁਕਾਰਦੇ ਸਨ, ਜਾਂ ਕਦੇ ਕਦੇ ਬੜੇ ਲਾਡ ਨਾਲ ਨਿੱਕੂ ਵੀ ਕਹਿਕੇ ਬੁਲਾਂਦੇ ਸਨ। ਇਹਨਾਂ ਦੇ ਵਿਕਾਸ ਵਿਸਥਾਰ ਲਈ ਬੜੀ ਰੀਝ ਨਾਲ ਸੇਧ ਬਖਸ਼ਦੇ ਹੁੰਦੇ ਸੀ। ਜਿੰਨਾਂ ਕੁ ਮੈਂ ਅੱਖੀਂ ਵੇਖਿਆ ਇਕ ਦੋ ਘਟਨਾਵਾਂ ਦਾ ਜ਼ਿਕਰ ਕਰਦਾ ਹਾਂ। ਸਤਿਗੁਰੂ ਜੀ ਦਾ ਹੁਕਮ ਪਰਮੇ ਸ਼ਵਰ ਦਾ ਹੁਕਮ ਕਰਕੇ ਹਮੇਸ਼ਾ ਮੰਨਦੇ ਰਹੇ। ਜਦੋਂ 5-7 ਸਾਲ ਦੀ ਉਮਰ ਵਿੱਚ ਆਸਾ ਦੀ ਵਾਰ ਸਮੇਂ ਆਪ ਨੂੰ ਉਂਘ ਆ ਜਾਣੀ, ਭਾਵੇਂ ਸਤਿਗੁਰੂ ਜੀ ਦਾ ਧਿਆਨ ਸਾਮਣੇ ਹੁੰਦਾ ਸੀ, ਇਹ ਪਿੱਛੇ ਹੁੰਦੇ ਸਨ, ਮੇਰੀ ਸਮਝ ਤੋਂ ਬਾਹਰ ਸੀ ਕਿ ਆਪ ਨੂੰ ਕਿਵੇਂ ਪਤਾ ਲਗਦਾ ਸੀ ਕਿ ਕਾਕੇ ਨੂੰ ਨੀਂਦ ਆ ਰਹੀ ਹੈ । ਇਸ਼ਾਰਾ ਹੋ ਜਾਣਾ, ਇਹਨਾਂ ਨੇ ਸਮਝ ਲੈਣਾ ਤੇ ਉਠ ਕੇ ਖਲੋ ਕੇ ਮਾਲਾ ਫੇਰੀ ਜਾਣੀ। ਜਦੋਂ ਤਕ ਦੋਬਾਰਾ ਬੈਠਣ ਦਾ ਹੁਕਮ ਨਹੀਂ ਸੀ ਹੁੰਦਾ ਬਗੈਰ ਉਜਰਤ ਖਲੋਤੇ ਹੀ ਰਹਿੰਦੇ ਸੀ।

ਜਦੋਂ ਇਹਨਾਂ ਨੂੰ ਬੰਗਲੌਰ ਦਾ ਕਾਰਜ ਸੰਭਾਲਿਆ ਗਿਆ, ਉਸ ਤੋਂ ਪਹਿਲੋਂ ਆਪ ਨੂੰ ਯੂ.ਪੀ. ਫਾਰਮ ਤੇ ਭੇਜਿਆ ਗਿਆ ਸੀ। ਬੜੀ ਯੋਗਤਾ ਨਾਲ ਫਾਰਮ ਦੇ ਕੰਮ ਨੂੰ ਕਰ ਰਹੇ ਸੀ। ਹੁਕਮ ਹੋਇਆ ਕਾਕਾ, ਯੂ.ਪੀ. ਫਾਰਮ ਤੇ ਹੋਲੇ ਮਹੱਲੇ ਦਾ ਆਯੋਜਨ ਕਰਨਾ ਹੈ। ਸਤਿ - ਬਚਨ ਜੀ, ਬੜਾ ਵਿਸ਼ਾਲ ਸਫਲ ਹੋਲਾ ਮਹੱਲਾ ਹੋਇਆ। ਜਿਸ ਵਿਚ ਉਸ ਸਮੇਂ ਦੇ ਭਾਰਤ ਦੇ ਹੋਮ ਮਨਿਸਟਰ ਗਿਆਨੀ ਜ਼ੈਲ ਸਿੰਘ ਅਤੇ ਸ੍ਰੀ ਰਾਜੀਵ ਗਾਂਧੀ ਹੁਕਮਾਨੁਸਾਰ ਪਧਾਰੇ ਸਨ।

ਉਪਰੰਤ ਬੰਗਲੌਰ ਜਾਣ ਦਾ ਹੁਕਮ ਹੋ ਗਿਆ। ਸਤਿ-ਬਚਨ ਆਖ, ਹੀਲ ਹੁਜਤ ਕੀਤਿਆਂ ਬਗੈਰ, ਬੰਗਲੌਰ ਪਹੁੰਚ ਗਏ। ਜੋ ਮਾੜੇ ਆਰਥਿਕ ਹਾਲਾਤ ਉਸ ਸਮੇਂ ਉੱਥੋਂ ਦੇ ਸਨ , ਕਹਿਣੋ ਕਥਨੋਂ ਬਾਹਰ ਹਨ। ਪਰ ਆਪ ਦੀ ਆਗਿਆਕਾਰੀ ਮੇਹਨਤ ਨੇ ਸਤਿਗੁਰੂ ਜੀ ਦੀ ਕਿਰਪਾ ਨਾਲ 'ਨਾਮਧਾਰੀ ਸੀਡਜ਼' ਬੰਗਲੌਰ ਭਾਰਤ ਦੀ ਇਕ ਨੰਬਰ ਦੀ ਬੀਜ ਕੰਪਨੀ ਬਣੀ। ਕਈ ਰਾਸ਼ਟਰੀ ਤੇ ਅੰਤਰਰਾਸ਼ਟਰੀ ਨਾਮਣੇ ਵੀ ਪ੍ਰਾਪਤ ਕੀਤੇ 'ਨਾਮਧਾਰੀ ਸੀਡਜ਼' ਨੇ।

ਜੇਕਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਸਾਰ ਦੇ ਕਿਸੇ ਹਿੱਸੇ ਤੋਂ ਫੋਨ ਤੇ ਹੁਕਮ ਕੀਤਾ, ਕਾਕਾ ਏਥੇ ਆ ਅੰਗੂਰ, ਅੰਬ ਜਾਂ ਹੋਰ ਕੋਈ ਫਲ ਛਕਿਆ ਹੈ, ਬੜਾ ਸੁਆਦ ਹੈ। ਕਾਕੇ ਨੇ ਉਸ ਫਲ ਦੇ ਬੂਟੇ ਮੰਗਵਾ ਬੰਗਲੌਰ ਲਵਾ ਦੇਣੇ। ਇਕ ਵਾਰੀ ਮੈਂ ਪੁਛ ਲਿਆ ਕਿ ਸਾਰੇ ਫਲ ਬਾਜ਼ਾਰ ਵਾਸਤੇ ਹਨ, ਕਹਿਨ ਲੱਗੇ, ਨਹੀਂ ਸ੍ਰੀ ਸਤਿਗੁਰੂ ਜੀ ਵਾਸਤੇ ਹੀ ਲਗਵਾਏ ਨੇ। ਭਰਪੂਰ ਖੁਸ਼ੀਆਂ ਨਿੱਕਾ ਕਾਕਾ ਸਤਿਗੁਰੂ ਜਗਜੀਤ ਸਿੰਘ ਜੀ ਪਾਸੋ ਲੈਂਦਾ ਰਿਹਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਸਾਰ ਯਾਤਰਾ ਸਮਾਪਤ ਕਰਨ ਤੋਂ ਕੁਝ ਸਮਾਂ ਪਹਿਲੋਂ ਮੈਨੂੰ ਬੁਲਾ ਕੇ ਹੁਕਮ ਕੀਤਾ – ਹੰਸਪਾਲ ਜੀ, ਹੁਣ ਤੋਂ ਨਿੱਕੇ ਕਾਕੇ ਨੂੰ ਠਾਕੁਰ ਕਹਿ ਕੇ ਨਹੀਂ ਪੁਕਾਰਨਾ ਤੇ ਨਾ ਹੀ ਸਤਿਜੁਗ ਵਿੱਚ ਛਾਪਣਾ ਹੈ। ਮੈਂ ਅਰਜ਼ ਕੀਤੀ ਜੀ, ਕੀ ਕਹਿ ਕੇ ਉਹਨਾਂ ਨੂੰ ਸੰਬੋਧਨ ਕਰਿਆ ਕਰੀਏ। ਹੁਕਮ ਹੋਇਆ ਇਹ ਤੁਸੀ ਜਾਣੋਂ, "ਨਿੱਕੇ ਕਾਕੇ ਨੂੰ ਕੁਝ ਵਿਸ਼ੇਸ਼ ਪ੍ਰਾਪਤ ਹੋਏਗਾ।" ਅਸਾਂ ਕੁਝ ਸੱਜਨਾਂ ਨੇ ਸਲਾਹ ਕੀਤੀ ਅਤੇ ਸਤਿਜੁਗ ਅਖਬਾਰ ਵਿੱਚ ਆਪ ਨੂੰ ਸ੍ਰੀ ਉਦੇ ਸਿੰਘ ਲਿਖਦੇ ਰਹੇ।

ਸ੍ਰੀ ਭੈਣੀ ਸਹਿਬ ਦੇ ਸਾਰੇ ਪ੍ਰਬੰਧ ਉਸ ਸਮੇਂ ਠਾਕੁਰ ਉਦੇ ਸਿੰਘ ਜੀ ਤੇ ਸੰਤ ਜਗਤਾਰ ਸਿੰਘ ਜੀ ਕਰਿਆ ਕਰਦੇ ਸਨ। ਭਾਵੇਂ ਉਸਾਰੀ ਦਾ ਕੰਮ ਹੋਵੇ ਤੇ ਭਾਵੇਂ ਸਮਾਜਕ ਜਾਂ ਧਾਰਮਕ ਸਮਸਿਆਵਾਂ ਹੋਣ। ਭਾਵੇਂ ਪ੍ਰਬੰਧ ਸਬੰਧੀ ਹੋਣ। ਇਹ ਦੋਨੋਂ ਹੀ ਸਭ ਕੰਮਾਂ ਨੂੰ ਨਿਪਟਾਇਆ ਕਰਦੇ ਸਨ। ਕੋਈ ਐਸੀ ਸਮਸਿਆ ਬਣੀ, ਦੋਨਾਂ ਨੇ ਸਲਾਹ ਕੀਤੀ ਕਿ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕਰਕੇ ਪੁਛ ਲਈਏ। ਸੰਤਾਂ ਆਖਿਆ ਕਿ ਮੈਂ ਅਰਜ਼ ਨਹੀਂ ਕਰਨੀ, ਤੁਸੀਂ ਕਰੋ। ਜਦੋਂ ਨਿੱਕੇ ਠਾਕੁਰ ਜੀ ਨੇ ਅਰਜ਼ ਕੀਤੀ ਤਾਂ ਹੁਕਮ ਹੋਇਆ 'ਕਾਕਾ, ਤੂੰ ਆਪੇ ਹੀ ਸਭ ਕੁਝ ਠੀਕ ਕਰ ਲੈਣਾਂ ਹੈ।' ਭਾਵੇਂ ਹੁਕਮ ਸੰਕੇਤਕ ਸੀ, ਪਰ ਬੜਾ ਸਪਸ਼ਟ ਸੀ। ਜਦੋਂ ਵੀ ਇਹਨਾਂ ਬੰਗਲੌਰ ਤੋਂ ਸ੍ਰੀ ਭੈਣੀ ਸਹਿਬ ਆਉਣਾ ਤੇ ਵਾਪਸੀ ਸਮੇਂ ਜ਼ਰੂਰ ਹੁਕਮ ਹੋਣਾ 'ਕਾਕਾ ਫੇਰ ਕਦੋਂ ਆਏਂਗਾ। ਪ੍ਰੇਮ ਤੇ ਬਖਸ਼ਸ਼ ਦੀਆਂ ਡੋਰਾਂ ਦਾ ਇਜ਼ਹਾਰ ਨਿਰੰਤਰ ਹੁੰਦਾ ਰਿਹਾ।

ਬੰਗਲੌਰ ਦੀ ਇਕ ਹੋਰ ਘਟਨਾ ਦਾ ਜ਼ਿਕਰ ਕਰਨਾ ਵੀ ਜ਼ਰੂਰੀ ਹੈ। ਨਿੱਕਿਆਂ ਨੂੰ ਉੱਥੇ ਭੇਜਣ ਤੋਂ ਪਹਿਲੋਂ, ਬੰਗਲੌਰ ਦੇ ਫਾਰਮ ਨੂੰ ਵੇਚਣ ਦਾ ਫੈਸਲਾ ਹੋ ਗਿਆ ਸੀ, ਕੁਝ ਰਕਮ ਬਿਆਨੇ ਦੇ ਤੌਰ ਤੇ ਲੈ ਲਈ ਗਈ ਸੀ।ਫਿਰ ਪਤਾ ਲੱਗਾ ਕਿ ਜਿਸ ਨੇ ਫਾਰਮ ਖਰੀਦਣਾ ਹੈ, ਉਸਨੇ ਫਾਰਮ ਵਿੱਚ ਬੁਚੜਖਾਨਾ ਖੋਲ੍ਹਣਾ ਹੈ। ਸਤਿਗੁਰੂ ਜਗਜੀਤ ਸਿੰਘ ਤਾਂ ਵੈਸੇ ਹੀ ਫਾਰਮ ਵੇਚਣਾ ਨਹੀਂ ਸਨ ਚਾਹੁੰਦੇ, ਪਰ ਜਦੋਂ ਬੁਚੜਖਾਨੇ ਵਾਲੀ ਗੱਲ ਦਾ ਪਤਾ ਲੱਗਾ ਤਾਂ ਫੌਰਨ ਬਿਆਨਾ ਵਾਪਸ ਕਰ ਸੌਦਾ ਕੈਂਸਲ ਕਰ ਦਿੱਤਾ ਗਿਆ। ਇਕ ਹੋਰ ਅਹਿਮ ਗੱਲ ਦਾ ਜ਼ਿਕਰ ਕਰਨਾ ਵੀ ਜਰੂਰੀ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਨੇ ਨਿੱਕਿਆਂ ਨੂੰ ਬਹਾਲ ਕੇ ਬੜੇ ਪ੍ਰੇਮ ਨਾਲ ਆਖਿਆ ਕਾਕਾ ਬੰਗਲੌਰ ਤੂੰ ਮੇਰੇ ਮੁਤਾਬਿਕ ਚਲਨਾ ਹੈ ਤਾਂ ਠੀਕ ਹੈ, ਜੇਕਰ ਤੇਰੇ ਮਨ ਅੰਦਰ ਇਹ ਭਾਵਨਾ ਹੋਵੇ ਕਿ ਆਪਣੇ ਪਿਤਾ ਜੀ ਜਾਂ ਵੱਡੇ ਭਰਾ ਦੀ ਵੀ ਆਗਿਆ ਪੁਛਣੀ ਹੈ ਤਾਂ ਇਹ ਤੂੰ ਸੋਚ ਲੈ। ਤੁਰੰਤ ਬਗੈਰ ਅੱਖ ਦੇ ਫੁਲਕਾਰੇ ਨੂੰ ਝਮਕਿਆਂ ਨਿਮਰਤਾ ਸਹਿਤ ਅਰਜ਼ ਕੀਤੀ, ਆਪ ਦੀ ਰਜ਼ਾ ਅਨੁਸਾਰ ਹੀ ਤੁਰਾਂ ਗਾ, ਸਾਰਾ ਕੰਮ ਆਪ ਦੇ ਹੁਕਮਾਂ ਅਨੁਸਾਰ ਹੋਵੇ ਐਸੀ ਬਖਸ਼ਸ਼ ਰਖਣਾ। ਉਸ ਦੇ ਫਲ ਸਰੂਪ ਬੰਗਲੌਰ ਦਾ ਸਾਰਾ ਵਿਕਾਸ ਜਗ ਜ਼ਾਹਰ ਹੈ।

ਸਤਿਗੁਰੂ ਉਦੇ ਸਿੰਘ ਜੀ ਨੂੰ ਨਾਮਧਾਰੀ ਪੰਥ ਦੀ ਗੱਦੀ ਸੰਭਾਲਣ ਉਪਰੰਤ ਕਈ ਵਰਗਾਂ ਤੋਂ ਬੜੇ ਜ਼ਬਰਦਸਤ ਵਿਰੋਧ ਦਾ ਸਾਮਨਾ ਕਰਨਾ ਪੈ ਰਿਹਾ ਹੈ। ਕਈਆਂ ਨੂੰ ਪੰਥ ਦਾ ਵਿਕਾਸ ਤੇ ਵਿਸਥਾਰ ਹੁੰਦਾ ਚੰਗਾ ਨਹੀ ਲਗਦਾ। ਉਹ ਕੁਝ ਭੀ ਕਰ ਗੁਜ਼ਰਨ ਨੂੰ ਤਿਆਰ ਰਹਿੰਦੇ ਹਨ। ਅਦਾਲਤਾਂ ਵਿਚ ਕੇਸ, ਝਗੜੇ ਤਾਂ ਤੁਰੇ ਹੀ ਰਹਿੰਦੇ ਹਨ। ਸੰਨ 2013 ਵਿੱਚ ਇਗਲੈਂਡ ਦੇ ਲੈਸਟਰ ਸ਼ਹਿਰ ਵਿੱਚ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ, ਸਤਿਗੁਰੂ ਉਦੇ ਸਿੰਘ ਜੀ ਆਸਨ ਤੇ ਬੈਠੇ ਬੜੇ ਪ੍ਰੇਮ ਨਾਲ ਸਾਧ ਸੰਗਤ ਨੂੰ ਦਰਸ਼ਨ ਦੇ ਰਹੇ ਸਨ। ਅਚਾਨਕ ਇਕ ਸ਼ਖਸ ਨੇ ਲੋਈ ਦੀ ਬੁੱਕਲ ਚੋਂ ਇਕ ਤਿੱਖੇ ਕੁਹਾੜੇ ਨਾਲ ਆਪ ਤੇ ਘਾਤਕ ਹਮਲਾ ਕਰ ਦਿੱਤਾ। ਰਜ਼ਾ ਅਕਾਲ ਪੁਰਖ ਦੀ ਆਪ ਜੀ ਦਾ ਬਚਾ ਹੋ ਗਿਆ। ਇਸ ਘਟਨਾ ਦਾ ਜ਼ਿਕਰ ਕਰਨਾ ਇਸ ਲਈ ਜ਼ਰੂਰੀ ਜਾਪਿਆ ਹੈ ਕਿ ਜਿਸ ਸਰੀਰ ਨੇ ਹਮਲਾ ਕੀਤਾ ਸੀ, ਉਸ ਨਾਲ ਤੇ ਕੋਈ ਜਾਣ ਪਛਾਣ ਜਾਂ ਨਿਜੀ ਵੈਰ ਵਿਰੋਧ ਹੈ ਨਹੀਂ ਸੀ, ਸਵਾਲ ਹੈ ਫਿਰ ਉਸ ਨੇ ਹਮਲਾ ਕਿਓਂ ਕੀਤਾ? ਇਸ ਪਿਛੇ ਜ਼ਰੂਰ ਕੋਈ ਸਾਜਸ਼ ਹੋਵੇਗੀ। ਵਿਰੋਧ ਲਗਾਤਾਰ ਅਜੇ ਵੀ ਚਲ ਰਿਹਾ ਹੈ। ਸ਼ਾਂਤੀ ਅਤੇ ਸੇਵਾ ਦੀ ਮੂਰਤੀ ਪੂਜਨੀਯ ਮਾਤਾ ਚੰਦ ਕੌਰ ਜੀ ਜਿਨ੍ਹਾਂ ਨੇ ਕਦੇ ਕਿਸੇ ਵਾਸਤੇ ਮਾੜਾ ਸੋਚਿਆ ਵੀ ਨਹੀਂ ਸੀ ਭਲਾ ਉਹਨਾਂ ਨੂੰ ਕਿਸ ਕਾਰਨ ਕਰਕੇ 2013 ਵਿਚੱ ਸ਼ਹਾਦਤ ਦੇਣੀ ਪਈ ਇਸ ਦਾ ਜੇਕਰ ਸਿਆਣੇ ਸੱਜਣ ਮੁਲਾਂਕਨ ਕਰਨ ਤਾਂ ਸਹਿਜੇ ਹੀ ਸਮਝ ਆ ਜਾਵੇਗੀ ਕਿ ਐਸਾ ਕਿਉਂ ਹੋਇਆ। ਨਾਮਧਾਰੀ ਪੰਥ ਦੇ ਵਿਕਾਸ ਵਿੱਚ ਰੁਕਾਵਟ ਤੋਂ ਇਲਾਵਾ ਸਤਿਗੁਰੂ ਰਾਮ ਸਿੰਘ ਜੀ ਦੇ ਤੋਰੇ ਹੋਏ ਨਾਮਧਾਰੀ ਪੰਥ ਦੀ ਸਫੈਦ ਚਾਦਰ ਤੇ ਮਾੜੇ ਛਿੱਟੇ ਵੀ ਤੇ ਪੈਂਦੇ ਹਨ। ਇਹਨਾਂ ਪੱਖਾਂ ਤੇ ਸਿਆਣੇ ਸੱਜਨਾਂ ਨੂੰ ਸਮਝਦਾਰੀ ਸਹਿਤ ਚਿੰਤਨ ਕਰਨ ਦੀ ਲੋੜ ਹੈ।

ਸਤਿਗੁਰੂ ਉਦੇ ਸਿੰਘ ਜੀ ਅਪਣੀ ਵਿਲੱਖਣ ਤੇ ਚਮਤਕਾਰੀ ਪ੍ਰਤਿਭਾ ਨਾਲ ਹਰ ਸਿੱਖ ਨੂੰ ਆਪਣੇ ਨਾਲ ਲਾਉਂਦੇ ਹੋਏ ਆਪਣਾ ਅਨੰਤ ਪਿਆਰ ਤੇ ਭਰੋਸਾ ਵੰਡਦੇ ਹਨ। ਆਪ ਜੀ ਸਿੱਖੀ ਅਸੂਲਾਂ ਨੂੰ ਦ੍ਰਿੜਤਾ ਨਾਲ ਹੋਰ ਪੱਕਿਆਂ ਕਰਨ ਲਈ ਨਵੀਂਆਂ ਤਕਨੀਕਾਂ ਦਾ ਪ੍ਰਯੋਗ ਕਰਨ ਲਈ ਸਾਧ ਸੰਗਤ ਨੂੰ ਉਤਸ਼ਾਹਿਤ ਕਰਦੇ ਹਨ। ਸਮਾਂ ਪ੍ਰਬੰਧਨ ਕਰਦੇ, ਹਰ ਕੰਮ ਨੂੰ ਪੂਰਾ ਕਰਨ ਵਿੱਚ ਸਮਰਥ ਸਤਿਗੁਰੂ ਉਦੇ ਸਿੰਘ ਜੀ ਪੰਥ ਦੇ ਵਿਕਾਸ ਲਈ ਸਦਾ ਤੱਤਪਰ ਰਹਿੰਦੇ ਹਨ। ਆਪ ਜੀ ਪੁਰਾਣੀ ਸੰਸਕ੍ਰਿਤੀ ਨੂੰ ਦ੍ਰਿੜਤਾ ਨਾਲ ਸੰਭਾਲਦੇ ਹੋਏ ਨਵੀਂਆਂ ਤਕਨੀਕਾਂ ਦੀ ਵਰਤੋਂ ਕਰਕੇ ਹਰ ਨਾਮਧਾਰੀ ਸਿਖ ਨੂੰ ਪੂਰਨ ਸਿਖ ਬਨਣ ਦੀ ਪ੍ਰੇਰਣਾ ਦਿੰਦੇ ਹਨ। ਇਕ ਪਾਸੇ ਆਪ ਜੀ ਸਭ ਨੂੰ ਅੰਮ੍ਰਿਤ ਵੇਲੇ ਉੱਠਣ, ਸਕੇਸੀਂ ਇਸ਼ਨਾਨ, ਨਾਮ ਸਿਮਰਣ ਅਤੇ ਸ਼ੁਧ ਗੁਰਬਾਣੀ ਪੜਨ ਲਈ ਬੱਚਿਆਂ ਤੋਂ ਲੈ ਕੇ ਬਜ਼ੁਰਗਾਂ ਤਕ ਨੂੰ ਲਗਾਤਾਰ ਪ੍ਰੇਰਿਤ ਕਰਦੇ ਹਨ ਤੇ ਦੂਸਰੇ ਪਾਸੇ ਨਿਤ ਨਵੀਆਂ ਤਕਨੀਕਾਂ ਦੀ ਵਰਤੋਂ ਕਰਨ ਦੀ ਪ੍ਰੇਰਨਾ ਦੇ ਕੇ ਸਮਾਜ ਦਾ ਆਧੁਨੀਕਰਨ ਵਾਸਤੇ ਸਦਾ ਤਤਪਰ ਰਹਿੰਦੇ ਹਨ ਅਤੇ ਨਵੇਂ ਰਾਹ ਵਿਖਾਉਂਦੇ ਹਨ। ਬੜੀ ਦ੍ਰਿੜਤਾ ਨਾਲ ਹੁਕਮ ਕਰਦੇ ਹਨ, ਘਰਾਂ ਵਿੱਚ ਪੰਜਾਬੀ ਭਾਸ਼ਾ ਬੋਲੀ ਜਾਵੇ, ਪੰਜਾਬੀ ਪੜ੍ਹੀ ਤੇ ਪੜ੍ਹਾਈ ਜਾਵੇ। ਪੰਜਾਬੀ ਆਵੇਗੀ ਤਾਂ ਹੀ ਸ਼ੁਧ ਬਾਣੀ ਦਾ ਪਾਠ ਕੀਤਾ ਜਾ ਸੱਕੇਗਾ।

ਨਾਮਧਾਰੀ ਸਕੂਲਾਂ ਦਾ ਵਾਤਾਨੁਕੂਲਿਤ ਅਤੇ ਆਧੁਨੀਕਰਨ ਕਰਨਾ ਵੀ ਆਪ ਜੀ ਦੀ ਸੋਚ ਦਾ ਇਕ ਹਿੱਸਾ ਹੈ।

ਗੁਰਬਾਣੀ ਅਤੇ ਇਤਿਹਾਸ ਨੂੰ ਵਾਚਣਾ ਅਤੇ ਸੁਧਤਾਈ ਕਰਵਾਉਣਾ ਵੀ ਆਪ ਜੀ ਦੀ ਦਿਨਚਰੀਆ ਵਿਚ ਪਹਿਲ ਰੱਖਦਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਵਰਗਾ ਧੀਰਜ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਰੂਪ ਲੈ ਕੇ ਸਤਿਗੁਰੂ ਉਦੇ ਸਿੰਘ ਜੀ ਨਾਮਧਾਰੀ ਪੰਥ ਦੇ ਸਰਵ ਪੱਖੀ ਵਿਕਾਸ ਲਈ ਬਹੁਮੁੱਲੀ ਪ੍ਰੇਰਨਾ ਸਰੋਤ ਹਨ।

**ਪ੍ਰਧਾਨ-ਵਿਸ਼ਵ ਨਾਮਧਾਰੀ ਦਰਬਾਰ**
**ਸ੍ਰੀ ਭੈਣੀ ਸਾਹਿਬ**
**ਮੋਬਾ: 9810009001**

***ਸਤਿਗੁਰੂ ਉਦੇ ਸਿੰਘ ਜੀ ਅਪਣੀ ਵਿਲੱਖਣ ਤੇ ਚਮਤਕਾਰੀ ਪ੍ਰਤਿਭਾ ਨਾਲ ਹਰ ਸਿੱਖ ਨੂੰ ਆਪਣੇ ਨਾਲ ਲਾਉਂਦੇ ਹੋਏ ਆਪਣਾ ਅਨੰਤ ਪਿਆਰ ਤੇ ਭਰੋਸਾ ਵੰਡਦੇ ਹਨ। ਆਪ ਜੀ ਸਿੱਖੀ ਅਸੂਲਾਂ ਨੂੰ ਦ੍ਰਿੜਤਾ ਨਾਲ ਹੋਰ ਪੱਕਿਆਂ ਕਰਨ ਲਈ ਨਵੀਂਆਂ ਤਕਨੀਕਾਂ ਦਾ ਪ੍ਰਯੋਗ ਕਰਨ ਲਈ ਸਾਧ ਸੰਗਤ ਨੂੰ ਉਤਸ਼ਾਹਿਤ ਕਰਦੇ ਹਨ। ਸਮਾਂ ਪ੍ਰਬੰਧਨ ਕਰਦੇ, ਹਰ ਕੰਮ ਨੂੰ ਪੂਰਾ ਕਰਨ ਵਿੱਚ ਸਮਰਥ ਸਤਿਗੁਰੂ ਉਦੇ ਸਿੰਘ ਜੀ ਪੰਥ ਦੇ ਵਿਕਾਸ ਲਈ ਸਦਾ ਤੱਤਪਰ ਰਹਿੰਦੇ ਹਨ। ਆਪ ਜੀ ਪੁਰਾਣੀ ਸੰਸਕ੍ਰਿਤੀ ਨੂੰ ਦ੍ਰਿੜਤਾ ਨਾਲ ਸੰਭਾਲਦੇ ਹੋਏ ਨਵੀਂਆਂ ਤਕਨੀਕਾਂ ਦੀ ਵਰਤੋਂ ਕਰਕੇ ਹਰ ਨਾਮਧਾਰੀ ਸਿਖ ਨੂੰ ਪੂਰਨ ਸਿਖ ਬਨਣ ਦੀ ਪ੍ਰੇਰਣਾ ਦਿੰਦੇ ਹਨ।***

– ਸਵਿੰਦਰ ਸਿੰਘ ਨਾਮਧਾਰੀ

# ਮਹਿਮਾ ਗੁਰੂ ਜਗਜੀਤ ਦੀ

ਸਤਿਗੁਰੂ ਦੀ ਮਹਿਮਾ ਅਪਰੰਪਾਰ ਹੈ, ਸਤਿਗੁਰੂ ਜੀ ਦਾ ਜਸ, ਸਤਿਗੁਰੂ ਜੀ ਦੀ ਉਪਮਾ-ਵਿਸ਼ਾਲ ਵਹਿੰਦੇ ਦਰਿਆ ਸਾਗਰ ਨਾਲ ਕੀਤੀ ਜਾ ਸਕਦੀ ਹੈ। ਸਤਿਗੁਰੂ ਸੁੱਖਾਂ ਦਾ ਸਾਗਰ ਹੈ, ਖੰਡਾਂ-ਬ੍ਰਹਿਮੰਡਾਂ ਵਿੱਚ ਸਹਾਈ ਹੁੰਦਾ ਹੈ। ਗੁਰਬਾਣੀ ਵਿੱਚ ਵੀ ਲਿਖਿਆ ਮਿਲਦਾ ਹੈ-

''ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ॥

ਖੰਡਾਂ-ਬ੍ਰਹਿਮੰਡਾਂ ਵਿੱਚ ਸਤਿਗੁਰੂ ਵਰਗਾ ਹੋਰ ਹੈ ਹੀ ਨਹੀਂ।

ਗੱਲ ਮੈਂ ਬੇਅੰਤ ਬਖਸ਼ਿਸ਼ਾਂ ਦੇ ਭੰਡਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਰਨ ਲੱਗਾ ਹਾਂ, ਜਿਨ੍ਹਾਂ ਦਾ ਕੋਈ ਪਾਰਾਵਾਰ ਨਹੀਂ ਸੀ, ਜਿਵੇਂ ਕਿ-

''ਅਫਵੂਲ ਗੁਨਾਹ ਹੈ ਕਿ ਸ਼ਾਹਨ ਸ਼ਾਹ ਹੈ॥

ਕਿ ਕਾਰਨ ਕੁਨਿੰਦ ਹੈ ਕਿ ਰੋਜ਼ੀ ਦਿਹੰਦ ਹੈ॥''

ਸੱਜਣੋ ਸਤਿਗੁਰਾਂ ਦੀ ਹੋਂਦ ਦੇ ਬਾਰੇ ਕੀ ਕਹੀਏ, ਕੋਈ ਅਜਿਹੀ ਥਾਂ ਨਹੀਂ, ਜਿੱਥੇ ਸਤਿਗੁਰੂ ਜੀ ਦੀ ਪਹੁੰਚ ਨਾ ਹੋਵੇ। ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਕਾਇਆ-ਕਲਪ ਰੂਪੀ ਘਟਨਾਵਾਂ ਤਾਂ ਕਹਿਣ ਕਥਨ ਤੋਂ ਬਾਹਰ ਹਨ। ਉਹ ਵਿਲੱਖਣ ਹਨ। ਮੈਨੂੰ ਉਹ ਖੂਬਸੂਰਤ ਅਲਫਾਜ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਬੰਧ ਵਿੱਚ ਪੰਡਿਤ ਗੋਪਾਲ ਸਿੰਘ ਜੀ ਕਿਹਾ ਕਰਦੇ ਸਨ, ਸਤਿਗੁਰੂ ਜੀ ਦੇ ਜਸ ਬਾਰੇ ਅਸੀਂ ਕਲਿਜੁਗੀ ਜੀਵ ਕੀ ਉਪਮਾ ਕਰ ਸਕਦੇ ਹਾਂ। ਜਿਵੇਂ ਕਿ-

''ਪ੍ਰਭ ਕੋ ਜਸ ਹੈ ਸਿੰਧ ਮਹਾਨੇ॥

ਮੀਨ ਦੀਨ ਮਤਿ ਕਿਆ ਗਤਿ ਜਾਨੇ॥

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਪੂਰਨ ਕ੍ਰਿਪਾਲੂ ਸਨ, ਦੀਨ ਦੁਖੀਆਂ ਦੇ, ਗਊ ਗਰੀਬਾਂ ਦੇ ਰਖਵਾਲੇ ਸਨ। ਦਇਆ ਦੇ ਸਾਗਰ ਸਨ। ਨਾਮ ਦੇ ਦਾਤੇ ਸਨ, ਅੰਨ ਦੇ ਦਾਤੇ ਸਨ।

ਸਤਿਗੁਰੂ ਤਾਂ ਰਾਖਾ ਜਗਤ ਦਾ ਹੁੰਦਾ ਹੈ, ਭਗਤਾਂ ਦਾ ਹੁੰਦਾ ਹੈ, ਲੋਕ ਪਰਲੋਕ ਦਾ ਵੀ ਰਖਵਾਲਾ ਹੁੰਦਾ ਹੈ। ਆਪ ਜੀ ਦਾ ਪਵਿੱਤਰ ਉਪਦੇਸ਼ ਹੈ ਕਿ-

''ਹਰ ਇੱਕ ਵਾਸਤੇ ਬਖਸ਼ਸ਼ ਮੰਗੋ, ਨਫਰਤ ਨਾ ਕਰੋ, ਕਦੇ ਵੀ ਕਿਸੇ ਦਾ ਬੁਰਾ ਨਾ ਮੰਗੋ। ਚਾਹੇ ਉਹ ਸਾਨੂੰ ਬੁਰਾ ਭਲਾ ਹੀ ਕਿਉਂ ਨਾ ਕਹੇ।

ਸ੍ਰੀ ਸਤਿਗੁਰੂ ਜੀ ਦੀਆਂ ਨਾਮਧਾਰੀਆਂ ਅਤੇ ਗੈਰ ਨਾਮਧਾਰੀਆਂ ਸੰਬੰਧੀ ਜੋ ਕਾਇਆ-ਕਲਪ ਰੂਪੀ ਘਟਨਾਵਾਂ ਹਨ, ਉਨ੍ਹਾਂ ਬਾਰੇ ਕੁਝ ਲਿਖਣਾ ਮੇਰੇ ਵੱਸ ਦੀ ਗੱਲ ਨਹੀਂ ਹੈ। ਕਿਸੇ ਵੀ ਗੁਰਸਿੱਖ ਨੂੰ ਛੂਹ ਕੇ ਵਖੇ ਲਵੋ- ਉਸ ਅੰਦਰੋਂ ਹੀ ਸਤਿਗੁਰੂ ਜੀ ਦੀ ਉਸਤਤਿ ਦੇ ਫੁਹਾਰੇ ਫੁੱਟਦੇ ਨਜ਼ਰੀਂ ਆਉਣਗੇ।

ਮੈਂ ਸ੍ਰੀ ਸਤਿਗੁਰੂ ਜੀ ਦੇ ਪਰਉਪਕਾਰਾਂ ਦੀ ਸਿਫਤ-ਸਲਾਹ ਸੂਬਾ ਸਤਿਨਾਮ ਸਿੰਘ ਜੀ (ਨੈਰੋਬੀ ਵਾਲੇ) ਜੋ ਅਜਕਲ੍ਹ ਆਸਟ੍ਰੇਲੀਆ ਵਿੱਚ ਨਿਵਾਸ ਰੱਖਦੇ ਹਨ, ਉਨ੍ਹਾਂ ਦੇ ਦੱਸਣ ਅਨੁਸਾਰ ਕਰਨ ਦੀ ਕੋਸ਼ਿਸ਼ ਕੀਤੀ ਹੈ: ਇੱਕ ਵਾਰ ਕਿਸੇ ਹੋਲੇ ਮਹੱਲੇ ਦੇ ਅਵਸਰ ਤੇ ਆਪਣੇ ਛੋਟੇ ਭਰਾ ਕੁਲਵੰਤ ਸਿੰਘ ਨਾਲ ਸ੍ਰੀ ਭੈਣੀ ਸਾਹਿਬ ਸੰਤ ਜਗਤਾਰ ਸਿੰਘ ਜੀ ਦੇ ਕਮਰੇ ਵਿੱਚ ਬੈਠੇ ਸੀ। ਹਾਜ਼ਰਾ-ਹਜ਼ੂਰ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਵੀ (ਉਸ ਵੇਲੇ ਠਾਕੁਰ ਉਦੇ ਸਿੰਘ ਜੀ ਦੇ ਰੂਪ ਵਿੱਚ) ਉੱਥੇ ਸੁਭਾਇਮਾਨ ਸਨ। ਆਪਸੀ ਵਿਚਾਰ ਵਟਾਂਦਰਾ ਚੱਲ ਰਿਹਾ ਸੀ। ਸਤਿਗੁਰੂ ਜੀ ਦੀ ਉਬਪਮਾ ਬਾਰੇ ਵਿਚਾਰ ਚੱਲ ਰਹੇ ਸੀ ਕਿ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਨਾਮਸਕਾਰ ਕਰ ਹੱਥ ਜੋੜ ਖਲੋ ਗਏ। ਸ੍ਰੀ ਸਤਿਗੁਰੂ ਜੀ ਕੋਲ ਇੱਕ ਗੁਰਸਿੱਖ ਨੋਕਦਾਰ ਦਸਤਾਰ ਸਜਾਈ, ਪੈਂਟ-ਬੁਰਸ਼ਟ ਪਹਿਨੀ ਬੈਠਾ ਹੋਇਆਂ ਸੀ। ਸ੍ਰੀ ਸਤਿਗੁਰੂ ਜੀ ਨੇ ਮੁਸਕਰਾਂਦਿਆਂ ਹੋਇਆ ਠਾਕੁਰ ਉਦੇ ਸਿੰਘ ਜੀ ਵੱਲ ਇਸ਼ਾਰਾ ਕਰ ਉਸ ਗੁਰਸਿੱਖ ਦੀ ਗੱਲ ਸੁਨਣ ਲਈ ਕਹਿ ਕੇ ਨਾਲ ਦੇ ਕਮਰੇ ਵਿੱਚ ਚਲੇ ਗਏ।

ਠਾਕੁਰ ਉਦੇ ਸਿੰਘ ਜੀ ਨੇ ਅਤੇ ਅਸਾਂ ਨੇ ਵੀ ਉਸ ਸੱਜਣ ਪੁਰਸ਼ ਨੂੰ ਸ੍ਰੀ ਸਤਿਗੁਰੂ ਜੀ ਨਾਲ ਹੋਏ ਬਚਨਾਂ ਬਾਰੇ ਪੁੱਛਿਆ ਤਾਂ ਉਸ ਦੱਸਿਆ ਕਿ ਮੈਂ ਇੱਕ ਅਕਾਲੀ ਪਰਿਵਾਰ ਵਿੱਚੋਂ ਹਾਂ ਅਤੇ ਦੇਹਧਾਰੀ ਗੁਰੂਆਂ ਦੇ ਵਿਰੁੱਧ ਬਹੁਤ ਹੀ ਬੋਲਿਆ ਕਰਦਾ ਸੀ। ਗੱਲ ਮੈਂ ਉਸ ਵੇਲੇ ਦੀ ਦੱਸਣ ਲੱਗਾ ਹਾਂ ਜਦੋਂ ਮੇਰੀ ਉਮਰ 18-19 ਕੁ ਵਰ੍ਹਿਆਂ ਦੀ ਸੀ। ਮੈਂ ਉਸ ਵੇਲੇ ਮਾਨਸਿਕ ਅਵਸਥਾ ਕਾਰਨ ਬਹੁਤ ਅਪਸੈਂਟ ਰਹਿੰਦਾ ਸੀ, ਪਰੇਸ਼ਾਨ ਰਹਿੰਦਾ ਸੀ। ਪਰੇਸ਼ਾਨੀ ਦੀ ਹਾਲਤ ਵਿੱਚ ਹੀ ਮੈਂ ਆਂਢ-ਗੁਆਂਢ ਅਤੇ ਆਪਣੇ ਸਾਕ ਸੰਬੰਧੀਆਂ ਨਾਲ ਵੀ ਬਹੁਤ ਭੈੜਾ ਬੋਲਣ ਲੱਗ ਪਿਆ। ਹਰ ਇੱਕ ਨਾਲ ਮੰਦਾ-ਫਿੱਕਾ ਬੋਲਣਾ, ਮਾੜਾ ਵਿਹਾਰ ਕਰਨਾ, ਇਹ ਮੇਰਾ ਸੁਭਾਅ ਜਿਹਾ ਬਣ ਗਿਆ ਸੀ। ਘਰਦਿਆਂ ਨੂੰ ਪਿੰਡ ਵਾਲਿਆਂ ਨੇ ਕਿਸੇ ਸਿਆਣੇ ਨੂੰ ਵਿਖਾਲਣ ਲਈ ਕਿਹਾ। ਘਰ ਦੇ ਇੱਕ ਸਾਧ ਕੋਲ ਲੈ ਗਏ। ਉਸ ਮੰਤਰ ਦਿੱਤਾ, ਉਸਦਾ ਜਾਪ ਕਰਨ ਤੇ ਵੀ ਕੋਈ ਫਰਕ ਨਾ ਪਿਆ। ਬਲਕਿ ਮੇਰੀ ਅਵਸਥਾ ਹੋਰ ਵੀ ਖਰਾਬ ਹੋ ਗਈ। ਦਿਮਾਗ ਖਰਾਬ ਹੋ ਗਿਆ। ਮੇਰਾ ਇੱਕ ਦਮ ਭੱਠਾ ਹੀ ਬੈਠ ਗਿਆ। ਘਰ ਦਿਆਂ ਪਰੇਸ਼ਾਨ ਹੋ ਕੇ ਮੇਰਾ ਇਲਾਜ ਕਈ ਥਾਂ ਕਰਵਾਇਆ, ਜਾਦੂ ਟੂਣੇ ਵੀ ਕੀਤੇ, ਕੋਈ ਡੇਰਾ ਵੀ ਨਾ ਛੱਡਿਆ। ਹਰ ਥਾਂ ਤੇ ਮੱਥਾ ਰਗੜ ਕੇ ਵੇਖ ਲਿਆ, ਪਰ ਕੋਈ ਫਰਕ ਨਾ ਪਿਆ। ਪਰ ਕਿਸੇ ਵੇਲੇ ਕੁਝ ਕੁ ਠੀਕ ਹੋਣਾ ਤਾਂ ਮੈਂ ਅਕਾਲ ਪੁਰਖ ਅੱਗੇ ਅਰਜੋਈਆਂ ਕਰਨੀਆਂ, ਪੀਰਾਂ ਫਕੀਰਾਂ ਨੂੰ ਮੁੱਖ ਰੱਖ ਅਰਦਾਸਾਂ ਕਰਨੀਆਂ- ਕਿ ਹੇ ਦਾਤਾ ਜੀ, ਹੇ ਮਹਾਂਪੁਰਸ਼ੋ ਮੈਨੂੰ ਇਸ ਪਰੇਸ਼ਾਨੀ ਵਿੱਚੋਂ ਬਾਹਰ ਕੱਢੋ। ਮੇਰੇ ਘਰਦਿਆਂ ਨੇ ਵੀ ਬਹੁਤ ਹੱਥ ਪੈਰ ਮਾਰੇ, ਪਰ ਮੇਰੀ ਪਰੇਸ਼ਾਨੀ ਤਾਂ ਦੂਰ ਹੋਣ ਦਾ ਨਾਂ ਹੀ ਨਾ ਲਏ। ਮੈਂ ਬਾਵਰਾ ਜਿਹਾ, ਪਾਗਲਾਂ ਵਾਂਗ ਦਿਨ ਕੱਟੀ ਜਾ ਰਿਹਾ ਸੀ। ਤੇ ਅਖੀਰ ਇੱਕ ਘਟਨਾ ਵਾਪਰ ਗਈ। ਮੈਂ ਪਰੇਸ਼ਾਨੀ ਅਵਸਥਾ ਵਿੱਚ ਇੱਕ ਵਾਰ ਘਰ ਤੋਂ ਥੋੜ੍ਹੀ ਦੂਰੀ ਤੇ ਵਗ ਰਹੀ ਨਹਿਰ ਦੇ ਕੱਢੇ ਚੱਲਦਾ ਚੱਲਦਾ ਬੜੀ ਦੂਰ ਨਿਕਲ ਗਿਆ। ਗਰਮੀ ਦਾ ਮੌਸਮ ਸੀ। ਪਿਆਸ ਨੇ ਆਣ ਸਤਾਇਆ ਅਤੇ ਫਿਰ ਇੱਕ ਨਲਕਾ ਨਜ਼ਰੀਂ ਪਿਆ, ਮੈਂ ਪਾਣੀ ਪੀਤਾ, ਪਿਆਸ ਬੁਝਾਈ, ਨਹਿਰ ਤੋਂ ਪਾਣੀ ਮੈਂ ਨਹੀਂ ਸੀ ਪੀਂਦਾ ਕਿਉਂਕਿ ਮੈਂ ਸਮਝਦਾ ਸਾਂ ਕਿ ਨਹਿਰ ਦਾ ਪਾਣੀ ਸਾਫ ਨਹੀਂ। ਖੈਰ! ਮੈਂ ਜਿਸ ਵੇਲੇ ਨਲਕੇ ਤੋਂ ਪਾਣੀ ਪੀ ਰਿਹਾ ਸੀ ਤਾਂ ਮੇਰੀ ਨਜ਼ਰ ਨਹਿਰ ਦੇ ਕੱਢੇ ਵੱਲ ਪਈ, ਤਾਂ ਕੀ ਵੇਖਿਆ ਕਿ ਇੱਕ ਦੁੱਧ ਚਿਟੜੇ ਗੁਰਮੁਖੀ ਪਹਿਰਾਵੇ ਵਿੱਚ ਇੱਕ ਗੁਰਮੁਖ ਪਿਆਰਾ ਬਜ਼ੁਰਗ ਨਹਿਰ ਤੋਂ ਜਲ ਛਕ ਰਿਹਾ ਸੀ। ਉਸ ਬਜ਼ੁਰਗ ਨੂੰ ਨਹਿਰ ਤੋਂ ਪਾਣੀ ਪੀਂਦਿਆਂ ਵੇਖ ਮੇਰੇ ਅੰਦਰ ਘਿਰਣਾ ਜਿਹੀ ਆ ਗਈ ਕਿ ਇਹ ਨਹਿਰ ਤੋਂ ਗੰਦਾ ਪਾਣੀ ਪੀ ਰਿਹਾ ਹੈ। ਇਸੇ ਦੌਰਾਨ ਉਸ ਬਜ਼ੁਰਗ ਦੀ ਨਜ਼ਰ ਮੇਰੇ ਤੇ ਪਈ, ਬੜੀ ਗਹੁ ਨਾਲ ਵੇਖ, ਉਹ ਮੈਨੂੰ ਪੁੱਛਣ ਲੱਗਾ ਕਿ ਭਾਈ ਸਿੱਖਾ ਕੀ ਗੱਲ ਹੈ, ਤੂੰ ਪਰੇਸ਼ਾਨ ਜਿਹਾ ਲੱਗ ਰਿਹਾ ਹੈਂ? ਤੂੰ ਠੀਕ ਨਹੀਂ ਲੱਗ ਰਿਹਾ। ਉਸ ਬਜ਼ੁਰਗ ਤੋਂ ਏਨੀ ਗੱਲ ਸੁਣ ਕੇ ਮੈਨੂੰ ਗੁੱਸਾ ਜਿਹਾ ਆ ਗਿਆ, ਮੈਂ ਆਪਣੇ ਖਰ੍ਹਵੇ ਸੁਭਾਅ ਅਨੁਸਾਰ ਉਸ ਨੂੰ ਅੱਗੋਂ ਕਿਹਾ ਬਾਬਾ! ਤੂੰ ਆਪਣਾ ਕੰਮ ਕਰ, ਤੈਨੂੰ ਕੀ, ਮੈਂ ਪਰੇਸ਼ਾਨ ਹੋਵਾਂ ਜਾਂ ਨਾ ਹੋਵਾਂ, ਤੂੰ ਆਪਣੇ ਰਾਹੇ ਪੈ। ਮੈਂ ਬੜਾ ਹੀ ਰੁੱਖਾ ਜਿਹਾ ਜਵਾਬ ਦਿੱਤਾ।ਫਿਰ ਮੈਂ

ਉਸਨੂੰ ਕਿਹਾ ਕਿ ਤੂੰ ਤਾਂ ਨਹਿਰ ਤੋਂ ਪਾਣੀ ਪੀ ਰਿਹਾ ਸੀ, ਤੈਨੂੰ ਤਾਂ ਇਹ ਵੀ ਨਹੀਂ ਪਤਾ ਲੱਗਾ ਕਿ ਨਹਿਰ ਦਾ ਪਾਣੀ ਗੰਦਾ ਹੈ। ਤੈਨੂੰ ਤਾਂ ਇਤਨੀ ਵੀ ਹੋਸ਼ ਨਹੀਂ ਅਤੇ ਮੈਨੂੰ ਕਹਿ ਰਿਹਾ ਹੈਂ ਕਿ ਤੂੰ ਪਰੇਸ਼ਾਨ ਨਜ਼ਰੀਂ ਆ ਰਿਹੈਂ। ਪਰ ਉਹ ਮੇਰੇ ਰੁੱਖੇਪਣ ਨੂੰ ਨਜ਼ਰਅੰਦਾਜ ਕਰ, ਫਿਰ ਕੁਝ ਮੁਸਕਰਾ ਕੇ ਬੜੇ ਹੀ ਠਰੰਮੇ ਨਾਲ ਕਹਿਣ ਲੱਗਾ ਕਿ ਕਾਕਾ ਗੁੱਸਾ ਨਾ ਕਰ, ਮੈਂ ਤਾਂ ਤੇਰਾ ਚਿਹਰਾ ਉਤਰਿਆ ਵੇਖ, ਤੇਰੇ ਚਿਹਰੇ ਤੇ ਰੌਣਕ ਨਾ ਵੇਖ ਕੇ ਹੀ ਤੈਨੂੰ ਪੁੱਛਿਆ ਕਿ ਤੂੰ ਡਾਢਾ ਹੀ ਪਰੇਸ਼ਾਨ ਜਿਹਾ ਨਜ਼ਰੀਂ ਆ ਰਿਹਾ ਹੈਂ। ਉਸ ਬਜ਼ੁਰਗ ਵਲੋਂ ਇਤਨੀ ਹਮਦਰਦੀ ਭਰੀ ਗੱਲ ਕਰਨ ਤੋਂ ਮੈਂ ਕੁਝ ਸ਼ਰਮਿੰਦਾ ਜਿਹਾ ਹੋ ਸੋਚਣ ਲੱਗਾ ਕਿ ਇਹ ਮੈਨੂੰ ਪਿਆਰ ਨਾਲ ਪੁੱਛ ਰਿਹਾ ਹੈ, ਤੇ ਮੈਂ ਇਸਨੂੰ ਬੜਾ ਰੁੱਖਾ ਜਿਹਾ ਬੋਲ ਰਿਹਾ ਹਾਂ। ਫਿਰ ਮੈਂ ਬੜੀ ਹੀ ਨਿਮਰਤਾ ਨਾਲ ਹੱਥ ਜੋੜ ਕਹਿਣ ਲੱਗਾ ਕਿ ਹਾਂ, ਬਜ਼ੁਰਗੋ ਮੈਂ ਬਹੁਤ ਹੀ ਪਰੇਸ਼ਾਨ ਹਾਂ ਅਤੇ ਇਹ ਹਾਲਤ ਮੇਰੀ ਕਾਫੀ ਚਿਰ ਪਹਿਲਾਂ ਤੋਂ ਹੈ। ਇਤਨਾ ਸੁਣ ਬਜ਼ੁਰਗ ਨੇ ਮੈਨੂੰ ਬੜੇ ਹੀ ਪਿਆਰ ਨਾਲ ਪੁੱਛਿਆ ਕਿ ਕਾਕਾ ਦੱਸ ਕੀ ਪਰੇਸ਼ਾਨੀ ਹੈ ਤੈਨੂੰ। ਕੰਮਕਾਰ ਦੀ ਹੈ, ਪਰਿਵਾਰਕ ਪਰੇਸ਼ਾਨੀ ਹੈ, ਰਿਸ਼ਤੇ ਦਾਰਾਂ ਵੱਲੋਂ ਹੈ। ਦੱਸ ਪਰੇਸ਼ਾਨੀ ਕਾਹਦੀ ਹੈ? ਤਾਂ ਫਿਰ ਅੱਗੋਂ ਮੈਂ ਹੱਥ ਜੋੜ ਕਿਹਾ ਕਿ ਹੇ ਬਜ਼ੁਰਗੋ ਮੇਰੀ ਸਮਝ ਵਿੱਚ ਕੁਝ ਨਹੀਂ ਆ ਰਿਹਾ ਕਿ ਮੈਂ ਪਰੇਸ਼ਾਨ ਕਿਉਂ ਹਾਂ। ਹਰ ਵੇਲੇ ਮਨ ਪਰੇਸ਼ਾਨ ਰਹਿੰਦਾ ਹੈ, ਬੇਚੈਨ ਜਿਹਾ ਰਹਿੰਦਾ ਹਾਂ।

ਕਈ ਸਾਲਾਂ ਤੋਂ ਇਵੇਂ ਹੀ ਚੱਲ ਰਿਹਾ ਹੈ। ਬੜੇ ਉਪਾਅ ਕਰਵਾਏ ਹਨ, ਇਲਾਜ ਕਰਵਾਏ ਹਨ। ਬੜੇ ਹੀ ਸਾਧਾਂ ਕੋਲ ਗਿਆ ਹਾਂ, ਡੇਰਿਆਂ ਤੇ ਗਿਆ ਹਾਂ। ਏਥੇ ਵੀ ਜਾਹ! ਉੱਥੇ ਵੀ ਜਾਹ!! ਕੋਈ ਥਾਂ ਨਹੀਂ ਛੱਡੀ ਪਰ ਇਹ ਪਰੇਸ਼ਾਨੀ ਐਸੀ ਹੈ ਕਿ ਪਿੱਛਾ ਹੀ ਨਹੀਂ ਛੱਡਦੀ।

ਅੱਛਾ ਸਭ ਥਾਂ ਤੇ ਜਾ ਆਇਆ ਹੈਂ, ਕੋਈ ਥਾਂ ਨਹੀਂ ਛੱਡੀ? ਹਾਂ ਜੀ, ਹਾਂ ਕੋਈ ਥਾਂ ਨਹੀਂ ਛੱਡੀ।... ਪਰ ਮੈਨੂੰ ਲੱਗਦੈ ਕਿ ਤੂੰ ਇੱਕ ਜਗ੍ਹਾ ਅਜੇ ਨਹੀਂ ਗਿਆ। ਮੈਂ ਪੁੱਛਿਆ ਉਹ ਕਿਹੜੀ ਜਗ੍ਹਾ ਹੈ? ਉਹ ਭਾਈ ਗੁਰਸਿੱਖਾ, ਉਹ ਹੈ ਸ੍ਰੀ ਭੈਣੀ ਸਾਹਿਬ, ਨਾਮਧਾਰੀ ਗੁਰਸਿੱਖਾਂ ਦਾ ਮੱਕਾ।

ਜਦੋਂ ਉਸ ਬਜ਼ੁਰਗ ਨੇ ਮੇਰੇ ਸਾਹਮਣੇ ਨਾਮਧਾਰੀਆਂ ਦਾ ਨਾਮ ਲਿਆ, ਸ੍ਰੀ ਭੈਣੀ ਸਾਹਿਬ ਦਾ ਨਾਮ ਲਿਆ ਤਾਂ ਮੇਰੇ ਸਰੀਰ ਵਿੱਚ ਇੱਕਦਮ ਅੱਗ ਜਿਹੀ ਲੱਗ ਗਈ। ਮੈਂ ਗੁੱਸੇ ਨਾਲ ਭਰ ਗਿਆ ਅਤੇ ਗੁੱਸੇ ਵਿੱਚ ਹੀ ਮੈਂ ਉਸਨੂੰ ਕਿਹਾ ਕਿ ਮੈਂ ਉਨ੍ਹਾਂ ਗੁਰੂ ਦੰਭੀਆਂ, ਪਾਖੰਡੀਆਂ, ਨਾਮਧਾਰੀਆਂ ਦੇ ਡੇਰੇ ਬਿਲਕੁਲ ਨਹੀਂ ਜਾਣਾ। ਉਹ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਨਹੀਂ ਮੰਨਦੇ। ਮੈਂ ਬਹੁਤ ਹੀ ਅਵਾ-ਤਵਾ ਬੋਲਦਾ ਰਿਹਾ, ਊਟ-ਪਟਾਂਗ ਬੋਲੀ ਗਿਆ। ਪਰ ਉਹ ਬਜ਼ੁਰਗ ਸੁਣਦਾ ਰਿਹਾ। ਫਿਰ ਉਹ ਬੜੇ ਹੀ ਠਰੰਮੇ ਨਾਲ, ਸਹਿਜ ਭਾ ਨਾਲ ਕਹਿਣ ਲੱਗਾ ਕਿ ਭਾਈ। ਤੂੰ ਆਪ ਹੀ ਤਾਂ ਕਿਹਾ ਕਿ ਤੂੰ ਹਰ ਥਾਂ ਤੇ ਹੋ ਆਇਆ ਹੈਂ। ਪੀਰਾਂ ਫਕੀਰਾਂ ਕੋਲ ਜਾ ਆਇਆ ਹੈਂ। ਪਰ ਮੈਂ ਤਾਂ ਤੈਨੂੰ ਇਹੋ ਕਿਹਾ ਹੈ ਕਿ ਤੂੰ ਸਭ ਥਾਈਂ ਕਿਵੇਂ ਹੋ ਆਇਆ ਹੈਂ। ਇੱਕ ਥਾਂ ਸ੍ਰੀ ਭੈਣੀ ਸਾਹਿਬ ਹੈ, ਓਥੇ ਵੀ ਇੱਕ ਵਾਰ ਜਾ ਕੇ ਵੇਖ। ਨਾਲੇ ਫਿਰ ਤੂੰ ਕਿਵੇਂ ਇਹ ਸੋਚ ਲਿਆ ਕਿ ਨਾਮਧਾਰੀ ਪਾਖੰਡੀ ਹਨ, ਗੁਰਬਾਣੀ ਨੂੰ ਨਹੀਂ ਮੰਨਦੇ।

''ਹਾਂ, ਹਾਂ ਸਾਰੇ ਕਹਿੰਦੇ ਹਨ। ਮੈਂ ਸੁਣਿਆ ਹੈ ਲੋਕਾਂ ਤੋਂ।'' ''ਓ ਭਾਈ! ਇੱਕ ਵਾਰ ਤੂੰ ਸ੍ਰੀ ਭੈਣੀ ਸਾਹਿਬ ਜਾਹ, ਤੇਰੇ ਸਾਰੇ ਭੁਲੇਖੇ ਦੂਰ ਹੋ ਜਾਣਗੇ, ਵਹਿਮ ਦੂਰ ਹੋ ਜਾਣਗੇ। ਤੇਰੀ ਪਰੇਸ਼ਾਨੀ ਦਾ ਵੀ ਹੱਲ ਹੋ ਜਾਵੇਗਾ। ਤੇਰੀ ਤੜਪਨਾ ਦੂਰ ਹੋ ਜਾਵੇਗੀ। ਤੈਨੂੰ ਸ਼ਾਂਤੀ ਮਿਲ ਜਾਵੇਗੀ''....ਇਤਨੀ ਪਿਆਰ ਭਰੀ ਪ੍ਰੇਰਣਾ ਨਾਲ ਮੈਂ ਉਸ ਦੇ ਨਾਲ ਸਹਿਮਤ ਹੋ ਗਿਆ। ਠੀਕ ਹੈ ਜੀ ਮੈਂ ਸ੍ਰੀ ਭੈਣੀ ਸਾਹਿਬ ਜ਼ਰੂਰ ਜਾਵਾਂਗਾ। ਏਨੀ ਗੱਲਬਾਤ ਹੋਣ ਤੋਂ ਬਾਅਦ ਮੈਂ ਵੇਖਿਆ ਕਿ ਉਹ ਸੱਜਣ ਮੈਨੂੰ ਕਿਧਰੇ ਨਜ਼ਰ ਨਹੀਂ ਆਇਆ-ਕਿਧਰ ਅਲੋਪ ਹੋ ਗਿਆ-ਕੁਝ ਪਤਾ ਨਹੀਂ ਕਿ ਉਹ ਕਿੱਧਰ ਚਲਾ ਗਿਆ। ਇਹ ਚਮਤਕਾਰ ਵੇਖ ਕੇ ਮੇਰੀ ਭਾਵਨਾ ਖਿੱਚ ਵਿੱਚ ਤਬਦੀਲ ਹੋ ਗਈ, ਮੈਂ ਉਸੇ ਵੇਲੇ ਭੈਣੀ ਸਾਹਿਬ ਵੱਲ ਚੱਲ ਪਿਆ।

ਤੇ ਆਖਿਰ ਉਹ ਸੁਲੱਖਣੀ ਘੜੀ, ਭਾਗਾਂ ਭਰਿਆ ਦਿਨ ਆਇਆ, ਮੇਰੇ ਭਾਗ ਖੁੱਲ੍ਹ ਗਏ। ਜਿਸ ਵੇਲੇ ਮੈਂ ਇਸ ਪਾਵਨ ਪਵਿੱਤਰ ਗੁਰੂਆਂ ਦੀ ਧਰਤੀ ਤੇ ਆ ਮਸਤਕ ਝੁਕਾਇਆ। ਅੰਦਰ ਠੰਡਕ ਜਿਹੀ ਮਹਿਸੂਸ ਹੋਣ ਲੱਗ ਪਈ। ਦੁੱਧ ਚਿਟੜੇ ਸਫੈਦ ਗੁਰਸਿੱਖੀ ਪਹਿਰਾਵੇ ਵਿੱਚ ਗੁਰਸਿੱਖਾਂ ਦੇ ਦਰਸ਼ਨ ਕੀਤੇ ਤਾਂ ਮਨ ਨੂੰ ਬਹੁਤ ਖੁਸ਼ੀ ਹੋਈ। ਤੇ ਇਹ ਤੜਪ ਵਧ ਗਈ, ਉਸ ਪਿਆਰੇ ਦਾਤੇ ਦੇ ਦਰਸ਼ਨਾਂ ਲਈ। ਜਿਸਦੇ ਦਰਸ਼ਨਾਂ ਨਾਲ ਸਾਰੇ ਗਮ ਛੂਈ-ਮੁਈ ਹੋ ਜਾਂਦੇ ਹਨ। ਦੁੱਖ ਹਰਨ ਹੋ ਜਾਂਦੇ ਹਨ। ਚਿੰਤਾਵਾਂ ਨੂੰ ਭੱਜਣ ਲਈ ਦੇਰੀ ਨਹੀਂ ਲੱਗਦੀ, ਤੇ ਇਸੇ ਹੀ ਸੁਖਦ ਸੁਖਾਂ ਦੀ ਸੋਚ ਵਿੱਚ ਮੈਂ ਉਸ ਪਿਆਰੇ ਦਾਤੇ ਦੀ ਕੋਠੀ ਦੇ ਮੇਨ ਗੇਟ ਕੋਲ ਪੁੱਜ ਗਿਆ ਤੇ ਉਸ ਵੇਲੇ ਗੇਟ ਖੁੱਲ੍ਹਿਆ, ਅੱਗੋਂ ਠੰਢੀ, ਮੂਰਤ, ਧਰਮ ਦੀ ਧੁਜਾ, ਸ਼ਾਂਤੀ ਦੇ ਸਾਗਰ, ਮਹਾਨ ਪਰਉਪਕਾਰੀ, ਈਰਖਾ ਅਤੇ ਦੂਈ-ਦਵੈਸ਼ ਦੀ ਅੱਗ ਵਿੱਚ ਸੜ੍ਹ ਰਹੀ ਮਾਨਵਤਾ ਨੂੰ ਠੰਡ ਪਹੁੰਚਾਣ ਵਾਲੇ ਦਇਆ ਦੇ ਸਾਗਰ ਗਰੀਬ ਨਿਵਾਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋ ਗਏ। ਮੇਰੇ ਭਾਗ ਖੁੱਲ੍ਹ ਗਏ। ਮੈਂ ਨਿਹਾਲ ਹੋ ਗਿਆ, ਸਭ ਪ੍ਰੇਸ਼ਾਨੀਆਂ ਪੰਖੇਰੂ ਹੋ ਗਈਆਂ, ਜਦੋਂ ਮੈਂ ਸਤਿਗੁਰੂ ਜੀ ਨੂੰ ਸਾਹਮਣੇ ਡਿਠਾ, ਚਰਨ ਪਰਸੇ, ਡੰਡਉਤ ਬੰਦਨਾ ਕੀਤੀ, ਤਾਂ ਅੱਗੋਂ ਬੜੀ ਮਿੱਠੜੀ ਆਵਾਜ਼ ਵਿੱਚ ਮੁਸਕਰਾਹਟ ਨਾਲ ਆਖਿਓ ਨੇ-ਆ ਗਿਐਂ ਗੁਰਮੁਖਾ ਭੈਣੀ ਸਾਹਿਬ! ਮੈਂ ਅੱਗੋਂ ਬਾਵਲਾ ਜਿਹਾ ਹੋ ਇਹੋ ਹੀ ਹੱਥ ਜੋੜ ਆਖੀ ਗਿਆ ਕਿ ਦਾਤਾ ਜੀ, ਬਖਸ਼ੋ! ਬਖਸ਼ੋ!! ਦਾਤਾ ਜੀ ਬਖਸ਼ੋ! ਬਖਸ਼ਿਸ਼ ਕਰੋ। ਫਿਰ ਸ੍ਰੀ ਸਤਿਗੁਰੂ ਜੀ ਨੇ ਆਪਣੇ ਸੇਵਕ ਤੋਂ ਨਾਮ ਦਾਨ ਦੀ ਬਖਸ਼ਿਸ਼ ਕੀਤੀ। ਭਜਨ ਲੈਣ ਦੀ ਦੇਰ ਸੀ ਕਿ ਮੇਰੇ ਕਪਾਟ ਖੁੱਲ੍ਹ ਗਏ, ਰੋਮ ਰੋਮ ਠੰਡਾ ਹੋ ਗਿਆ। ਮੇਰੀ ਹਾਲਤ ਤਾਂ ਐਸੀ ਹੋ ਗਈ ਕਿ-

''ਦਰਸਨ ਦੇਖਤ ਹੀ ਸੁਧਿ ਕੀ ਨ ਸੁਧਿ ਰਹੀ ਬੁਧਿ ਕੀ ਨ ਬੁਧਿ ਰਹੀ ਮਤਿ ਮੈਂ ਨ ਮਤਿ ਹੈ॥ ਸੁਰਤਿ ਮੈਂ ਨ ਸੁਰਤਿ ਅਉ ਧਿਆਨ ਮੈ ਨ ਧਿਆਨ ਰਹਿਓ

ਗਿਆਨ ਮੈ ਨ ਗਿਆਨ ਰਹਿਓ ਗਤਿ ਮੈ ਨ ਗਤਿ ਹੈ॥''

ਸਤਿਗੁਰੂ ਜੀ ਦੇ ਦਰਸ਼ਨ, ਸਤਿਗੁਰੂ ਜੀ ਦੇ ਪਵਿੱਤਰ ਮਿੱਠੜੇ ਬੋਲ ਜੋ ਧੁਰ ਅੰਦਰ ਤੱਕ ਠੰਡਕ ਵਰਤਾ ਗਏ, ਨਾਮ ਦੀ ਦਾਤ ਨੇ ਤਾਂ ਸਭ ਪਰੇਸ਼ਾਨੀਆਂ ਦੂਰ ਕਰ ਦਿੱਤੀਆਂ। ਮੈਂ ਆਪਣੇ ਆਪ ਨੂੰ ਹੌਲਾ ਮਹਿਸੂਸ ਕਰ ਰਿਹਾ ਹਾਂ। ਇਸ ਤਰ੍ਹਾਂ ਇਹ ਮਹਾਂ ਸਿੰਘ (ਇਸ ਭਲੇ ਪੁਰਸ਼ ਦਾ ਨਾਮ ਮਹਾਂ ਸਿੰਘ ਜੀ) ਵਾਰ ਵਾਰ ਕਹਿ ਰਿਹਾ ਸੀ। ਧੰਨ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ-ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਉਪਕਾਰਾਂ ਦੀ ਇੱਕ ਹੋਰ ਗਾਥਾ ਸੂਬਾ ਸਤਨਾਮ ਸਿੰਘ ਜੀ ਨੇ ਦੱਸੀ ਕਿ ਇੱਕ ਵਾਰ ਕੀਨੀਆ ਦੇ ਦੌਰੇ ਸਮੇਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਗੈਰ ਨਾਮਧਾਰੀ ਬੀਬੀ ਜੋ ਕਿ ਸ੍ਰ. ਜਸਪਾਲ ਸਿੰਘ ਭੋਗਲ ਕਲਕੱਤਾ ਨਿਵਾਸੀ ਦੇ ਘਰੋਂ ਸੀ। ਸ੍ਰੀ ਸਤਿਗੁਰੂ ਜੀ ਇੱਕ ਪ੍ਰੋਗਰਾਮ ਵਿੱਚ ਦਰਸ਼ਨ ਦੇ ਰਹੇ ਸਨ ਕਿ ਬੀਬੀ ਨੇ ਹੱਥ ਜੋੜ ਗੁਰੂ ਚਰਨਾਂ 'ਚ ਨਤਮਸਤਕ ਹੁੰਦੀ ਹੋਈ ਨੇ ਭਰੇ ਮਨ ਨਾਲ ਅਰਜ ਕੀਤੀ ਕਿ ਹੇ ਦੀਨ ਦਿਆਲ ਜੀ, ਮੇਰੇ ਪਤੀਦੇਵ ਸ੍ਰ. ਜਸਪਾਲ ਸਿੰਘ ਭੋਗਲ ਦੀ ਸਿਹਤ ਬਹੁਤ ਢਿੱਲੀ ਹੈ, ਜੇਰੇ ਇਲਾਜ਼ ਹਸਪਤਾਲ ਵਿੱਚ ਦਾਖਲ ਹਨ। ਸਰੀਰ ਵਿੱਚ ਦਰਦਾਂ ਨੇ ਕਹਿਰ ਮਚਾ ਰੱਖਿਆ ਹੈ। ਬਹੁਤ ਹੀ ਤੜਪ ਰਹੇ ਹਨ, ਮੇਰੇ ਦਾਤਾ ਜੀ ਕਿਰਪਾ ਕਰੋ, ਉਹ ਠੀਕ ਹੋ ਜਾਣ। ਅਰਜ ਸੁਣ ਪਾਤਸ਼ਾਹ ਜੀ ਨੇ ਸੂਬਾ ਸਤਨਾਮ ਸਿੰਘ ਨੂੰ ਹੁਕਮ ਕੀਤਾ ਕਿ ਬੀਬੀ ਜੀ ਦੀ ਪੂਰੀ ਗੱਲ ਸੁਣ ਕੇ ਮੈਨੂੰ ਦੱਸੀ ਜਾਵੇ।

ਬੀਬੀ ਜੀ ਨੇ ਸੂਬਾ ਜੀ ਨੂੰ ਪੂਰੀ ਗੱਲ ਦੱਸੀ ਕਿ ਕਾਫੀ ਦਿਨਾਂ ਤੋਂ ਮੇਰੇ ਸਰਦਾਰ ਜੀ ਨੂੰ ਦਰਦਾਂ ਨੇ ਘੇਰਿਆ ਹੋਇਆ ਹੈ, ਬਹੁਤ ਹੀ ਤਕਲੀਫ

ਹੈ, ਡਾਕਟਰਾਂ ਨੇ ਟੈਸਟ ਕਰਕੇ ਇਲਾਜ਼ ਵੀ ਸ਼ੁਰੂ ਕਰ ਦਿੱਤਾ ਹੈ ਪਰ ਦਰਦਾਂ ਹਟਣ ਦਾ ਨਾਂ ਹੀ ਨਹੀਂ ਲੈ ਰਹੀਆਂ। ਕਾਰੋਬਾਰ ਦਾ ਵੀ ਬੁਰਾ ਹਾਲ ਹੋ ਰਿਹਾ ਹੈ, ਬੱਚੇ ਵੀ ਬਹੁਤ ਫਿਕਰਮੰਦ ਹਨ, ਵਿਆਕੁਲਤਾ ਕਾਰਨ ਡਾਵਾਂਡੋਲ ਹੋ ਰਹੇ ਹਨ। ਪੂਰੀ ਅਰਜ ਸੁਣ ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ-ਸ੍ਰੀ ਸਤਿਗੁਰੂ ਜੀ ਕਿਰਪਾ ਕਰਨਗੇ, ਭਜਨ ਕਰੋ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸੂਬਾ ਜੀ ਨੇ ਕਿਹਾ ਕਿ ਬੀਬੀ ਜੀ ਭਜਨ ਲੈ ਲਓ ਤਾਂ ਬੀਬੀ ਨੇ ਕਿਹਾ ਕਿ ਅਸੀਂ ਸਾਰੇ ਪਰਵਿਾਰ ਨੇ ਭਜਨ ਲਿਆ ਹੋਇਆ ਹੈ। ਸੋ ਅਰਜ਼ ਕਰ ਬੀਬੀ ਆਗਿਆ ਲੈ ਹਸਪਤਾਲ ਚਲੀ ਗਈ।

ਫਿਰ ਪ੍ਰੋਗਰਾਮ ਦੀ ਸਮਾਪਤੀ ਉਪਰੰਤ ਸ੍ਰੀ ਸਤਿਗੁਰੂ ਜੀ ਡੇਰੇ ਨੂੰ ਜਾਣ ਵੇਲੇ ਸੂਬਾ ਜੀ ਨੂੰ ਕਿਹਾ ਕਿ-ਪਹਿਲਾਂ ਹਸਪਤਾਲ ਚੱਲ ਕੇ ਜਸਪਾਲ ਸਿੰਘ ਦਾ ਪਤਾ ਲੈ ਆਈਏ। ਗਰੀਬ ਨਿਵਾਜ ਜੀ ਹਸਪਤਾਲ ਗਏ। ਨਾਲ ਪੂਰਬਾ ਜੀ, ਸੂਬਾ ਸਤਨਾਮ ਸਿੰਘ, ਇੱਕ ਦੋ ਹੋਰ ਸਰੀਰ ਸਨ। ਸਤਿਗੁਰੂ ਜੀ ਉਸ ਵਾਰਡ ਵਿੱਚ ਜਾ ਕਿਰਪਾ ਕੀਤੀ, ਜਸਪਾਲ ਸਿੰਘ ਦਰਦਾਂ ਨਾਲ ਚੀਕ ਚਿਹਾੜਾ ਪਾ ਰਿਹਾ ਸੀ। ਡਾਕਟਰ, ਨਰਸਾਂ ਇਲਾਜ ਕਰ ਰਹੇ ਸਨ। ਸ੍ਰੀ ਸਤਿਗੁਰੂ ਜੀ ਨੂੰ ਵੇਖ ਸਾਰੇ ਇੱਕ ਪਾਸੇ ਹੋ ਗਏ। ਬੀਬੀ (ਜਸਪਾਲ ਸਿੰਘ ਭੋਗਲ ਦੇ ਘਰੋਂ) ਹੱਥ ਜੋੜ ਅਰਜ ਕਰਨ ਲੱਗੀ ਕਿ ਸਤਿਗੁਰੂ ਜੀ ਮੇਹਰ ਕਰੋ, ਸ੍ਰ. ਜੀ ਠੀਕ ਹੋਣ, ਬਖਸ਼ਿਸ਼ ਕਰੋ। ਸਤਿਗੁਰੂ ਜੀ ਜਸਪਾਲ ਸਿੰਘ ਦੇ ਕੋਲ ਹੋ ਸਾਰੇ ਸਰੀਰ ਤੇ ਕਿਰਪਾ ਦ੍ਰਿਸ਼ਟੀ ਕੀਤੀ ਅਤੇ ਆਪਣਾ ਇੱਕ ਚਰਨ ਚੁੱਕ ਕੇ ਬੈੱਡ ਉੱਪਰ ਰੱਖਿਆ ਅਤੇ ਜਸਪਾਲ ਸਿੰਘ ਦੇ ਮਸਤਕ ਨਾਲ ਛੂਹਾਇਆ ਹੀ ਸੀ ਕਿ ਜਸਪਾਲ ਸਿੰਘ ਦੀ ਦਰਦ ਛੂ-ਮੰਤਰ ਹੋ ਗਈ। ਉਸ ਨੇ ਦਰਦਾਂ ਤੋਂ ਰਾਹਤ ਮਹਿਸੂਸ ਕੀਤੀ ਅਤੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਨਤਮਸਤਕ ਹੋ ਕਹੀ ਜਾਵੇ ''ਧੰਨ ਸਤਿਗੁਰੂ ਜੀ, ਧੰਨ ਸਤਿਗੁਰੂ ਜੀ ਬਖਸ਼ਸ਼ ਕਰੋ, ਬਖਸ਼ਸ਼ ਕਰੋ।'' ਸ੍ਰੀ ਸਤਿਗੁਰੂ ਜੀ ਆਸ਼ੀਰਵਾਦ ਦੇ ਕੇ ਮੁੜ ਆਪਣੇ ਡੇਰੇ ਆ ਗਏ।

ਸ੍ਰੀ ਸਤਿਗੁਰੂ ਜੀ ਦੀ ਰਹਿਮਤ ਨੂੰ ਵੇਖ ਕੇ ਸੂਬਾ ਜੀ ਕਹਿਣ ਲੱਗੇ ਕਿ ਆਮ ਆਦਮੀ ਜੀਵਨ ਭਰ ਕੇਵਲ ਆਪਣੇ ਸੁੱਖ ਲਈ ਹੀ ਯਤਨਸ਼ੀਲ ਰਹਿੰਦਾ ਹੈ ਪਰ ਦੀਨ ਦੁਖੀਆਂ ਦੇ ਦਾਤਾ ਜੀ, ਸਤਿਗੁਰੂ ਜੀ ਦੂਸਰਿਆਂ ਦੇ ਦੁੱਖ ਦੂਰ ਕਰ ਆਪਣੇ ਤੇ ਲੈ ਅਡੋਲ ਰਹਿ ਕੇ ਗੁਰਸਿੱਖਾਂ ਨੂੰ ਸੇਧ ਦਿੰਦੇ ਰਹਿੰਦੇ ਹਨ।

ਜਿਵੇਂ ਕਿ ਇੱਕ ਵਾਰ ਪ੍ਰਦੇਸੀ ਪ੍ਰੀਤਮ ਸਤਿਗੁਰੂ ਰਾਮ ਸਿੰਘ ਜੀ ਨੂੰ ਪੇਟ ਵਿੱਚ ਬੜੀ ਦਰਦ ਹੋਈ, ਤਾਂ ਕੋਲ ਖੜ੍ਹੇ ਸਿੱਖਾਂ ਨੇ ਅਰਜ਼ ਕਰ ਪੁੱਛਿਆ ਕਿ ਗਰੀਬ ਨਿਵਾਜ ਜੀ ਇਹ ਕੀ ਖੇਡ ਵਰਤਾ ਰਹੇ ਹੋ। ਤਾਂ ਸਤਿਗੁਰੂ ਜੀ ਫੁਰਮਾਇਆ ਕਿ ਜੋ ਵੀ ਕਸ਼ਟ ਸਿੱਖਾਂ ਉਪਰ ਆਉਂਦਾ ਹੈ, ਉਹ ਮੈਂ ਆਪਣੇ ਉੱਤੇ ਵਰਤਾ ਲੈਂਦਾ ਹਾਂ। ਉਸੇ ਤਰ੍ਹਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਦੀਨ ਦੁਖੀਆਂ-ਗੁਰਸਿੱਖਾਂ ਦੀਆਂ ਤਕਲੀਫਾਂ ਨੂੰ ਆਪਣੇ ਉੱਤੇ ਲੈ ਲੈਂਦੇ ਹਨ। ਕਸ਼ਟ ਝੱਲ ਕੇ ਗੁਰਸਿੱਖਾਂ ਨੂੰ ਸੁੱਖ ਦੇਂਦੇ ਹਨ।

ਅਜੀਤ ਸਿੰਘ ਲਾਇਲ ਜੀ ਨੇ ਠੀਕ ਹੀ ਲਿਖਿਆ ਹੈ :

''ਪਤਾ ਨਹੀਂ ਦੁੱਖ ਕੇਡਾ ਕੁ ਸੀ, ਕਿਸ ਕਿਸ ਲੇਖ ਲਿਖਾਇਆ।
ਤੁਸਾਂ ਨੇ ਆਪਣੇ ਤਨ ਤੇ ਲੈ ਕੇ, ਕਿਸ ਕਿਸ ਤਾਈਂ ਬਚਾਇਆ।''

ਇਹ ਸੰਸਾਰ ਸ੍ਰੀ ਸਤਿਗੁਰੂ ਜੀ ਦੀ ਫੁਲਵਾੜੀ ਹੈ। ਜਿੱਥੇ ਹਰ ਕਿਸਮ ਦੇ ਫੁੱਲ ਬੂਟੇ ਮਹਿਕਾਂ ਖਿਲਾਰ ਰਹੇ ਹਨ। ਇਹਨਾਂ ਨੂੰ ਅਸੀਂ ਇੱਕੋ ਰੰਗ ਦੇ ਤਾਂ ਨਹੀਂ ਕਹਿ ਸਕਦੇ ਪਰ ਅਨੇਕਾਂ ਹੀ ਰੰਗਾਂ ਵਿੱਚ ਉਸਦੀ ਰੰਗਤ ਦਾ ਨਿਖਾਰ ਵੇਖ ਸਕਦੇ ਹਾਂ। ਮੈਂ ਗੱਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ 1985 ਵਿੱਚ ਤਨਜਾਨੀਆਂ ਦੀ ਕਰਨ ਜਾ ਰਿਹਾ ਹਾਂ।

ਸੂਬਾ ਸਤਨਾਮ ਸਿੰਘ ਜੀ ਦੇ ਦੱਸਣ ਅਨੁਸਾਰ ਉਸ ਵੇਲੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਇੰਗਲੈਂਡ ਤੋਂ ਸੰਤ ਹਰਜਿੰਦਰ ਸਿੰਘ ਕੰਵਲ, ਬੀਬੀ ਹਰਭਜਨ ਕੌਰ ਚਾਨਾ ਅਤੇ ਹੋਰ ਵੀ ਗੁਰ ਭਾਈ ਨਾਲ ਆਏ। ਬੜਾ ਹੀ ਅਨੰਦਮਈ ਮਾਹੌਲ ਬਣਿਆ।

ਇੱਕ ਦਿਨ ਕੀਰਤਨ ਹੋ ਰਿਹਾ ਸੀ। ਗਰੀਬ ਨਿਵਾਜ ਜੀ ਵੀ ਕਿਰਪਾ ਕਰ ਰਹੇ ਸਨ। ਪੰਡਾਲ ਭਰਿਆ ਹੋਇਆ ਸੀ, ਖੁੱਲ੍ਹੀ ਸੰਗਤ ਵੀ ਕਾਫੀ ਤਾਦਾਤ ਵਿੱਚ ਦਰਸ਼ਨ ਕਰਨ ਆਈ ਹੋਈ ਸੀ। ਕੀਰਤਨ ਦੀ ਸਮਾਪਤੀ ਤੋਂ ਬਾਅਦ ਇੱਕ ਹਿੰਦੂ ਸੱਜਣ 'ਤ੍ਰਿਵੇਦੀ' ਗੋਤ ਦਾ ਗਰੀਬ ਨਿਵਾਜ ਜੀ ਨੂੰ ਨਮਸਕਾਰ ਕਰ ਨੇੜੇ ਹੀ ਬੈਠ ਗਿਆ। ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਇਹਨਾਂ ਦਾ ਨਾਮ ਕੀ ਹੈ? ਕੋਲ ਹੀ ਪ੍ਰਧਾਨ ਸਤਵੰਤ ਸਿੰਘ ਪਾਲਰੇ ਬੈਠੇ ਸਨ, ਉਨ੍ਹਾਂ ਕਿਹਾ ਕਿ ਇਨ੍ਹਾਂ ਦਾ ਨਾਂ ਤ੍ਰਿਵੇਦੀ ਕਰਕੇ ਹੈ ਜੀ। ਸ੍ਰੀ ਸਤਿਗੁਰੂ ਜੀ ਕੁਝ ਕੁ ਮਿੰਟ ਚੁੱਪ ਧਾਰੀ ਬੈਠੇ ਰਹੇ, ਫਿਰ ਤ੍ਰਿਵੇਦੀ ਜੀ ਨੂੰ ਸੰਬੋਧਨ ਕਰ ਬਚਨ ਕੀਤੇ ਨੇ ਕਿ ''ਤ੍ਰਿਵੇਦੀ ਜੀ ਤੁਹਾਨੂੰ ਪਤਾ ਹੈ ਤੁਹਾਡੇ ਵੱਡੇ ਵਡੇਰੇ ਕੌਣ ਹਨ?'' ਫਿਰ ਬਚਨ ਕੀਤਾ, ''ਤੁਸਾਂ ਨੇ ਰਾਮਾਇਣ ਤਾਂ ਪੜ੍ਹੀ ਹੀ ਹੋਵੇਗੀ, ਉਸ ਵਿੱਚ ਜ਼ਿਕਰ ਆਉਂਦਾ ਹੈ ਕਿ ਜਦੋਂ ਤ੍ਰੇਤੇ ਵਿੱਚ ਭਗਵਾਨ ਰਾਮ ਜੀ ਬਨਵਾਸ ਗਏ ਸਨ ਅਤੇ ਉਨ੍ਹਾਂ ਦੇ ਭਰਾਤਾ ਭਰਤ ਜੀ ਉਨ੍ਹਾਂ ਨੂੰ ਲੈਣ ਵਾਸਤੇ ਗਏ ਸਨ, ਉਸ ਸਮੇਂ ਪਿੱਛੇ ਅਯੁਧਿਆ ਵਿੱਚ ਚਾਰ ਦਿਨਾਂ ਲਈ ਰਾਜ ਭਾਗ ਕਿਸਨੇ ਸੰਭਾਲਿਆ ਸੀ?'' ਤਾਂ ਉਸ ਤ੍ਰਿਵੇਦੀ ਹੱਥ ਜੋੜ ਪਾਤਸ਼ਾਹ ਜੀ ਨੂੰ ਅਰਜ ਕਰ ਕਹਿਣ ਲੱਗਾ ਕਿ-''ਪ੍ਰਭੂ ਜੀ ਰਾਮਾਇਣ ਤਾਂ ਮੈਂ ਬਹੁਤ ਵਾਰ ਸੁਣੀ ਵੀ ਹੈ ਅਤੇ ਪੜ੍ਹ ਵੀ ਹੈ ਪਰ ਮੈਂ ਇਸ ਬਾਰੇ ਧਿਆਨ ਨਹੀਂ ਕੀਤਾ ਕਿ ਉਸ ਵੇਲੇ ਭਰਤ ਜੀ ਦੇ ਪਿੱਛੋਂ ਚਾਰ ਦਿਨਾਂ ਲਈ ਅਯੁਧਿਆ ਵਿੱਚ ਰਾਜ ਭਾਗ ਕਿਸ ਨੇ ਸੰਭਾਲਿਆ ਸੀ। ''ਤਾਂ ਸ੍ਰੀ ਸਤਿਗੁਰੂ ਜੀ ਨੇ ਬੜੀ ਹੀ ਅਪਣੱਤ ਅਤੇ ਪਿਆਰ ਨਾਲ ਉਸ ਦੇ ਹੱਥ ਆਪਣੇ ਪਵਿੱਤਰ ਹੱਥਾ ਵਿੱਚ ਫੜਕੇ ਕਹਿਣ ਲੱਗੇ, ''ਉਹ ਤ੍ਰਿਵੇਦੀ ਹੀ ਸਨ, ਜੋ ਉਸ ਸਮੇਂ ਅਯੁਧਿਆ ਰਾਜ ਦੇ ਪ੍ਰੋਹਿਤ ਸਨ।'' ਇਤਨੀ ਵੱਡੀ ਗੱਲ ਸ੍ਰੀ ਸਤਿਗੁਰੂ ਜੀ ਕੋਲੋਂ ਸੁਣ ਕੇ ਉਹ ਗੱਦ ਗੱਦ ਹੋ ਗਿਆ ਅਤੇ ਚਰਨਾਂ ਤੇ ਢਹਿ ਪਿਆ ਅਤੇ ਕਹਿਣ ਲੱਗਾ ਕਿ ਹੇ ਪ੍ਰਭੂ ਜੀ! ਤੁਸੀਂ ਅਕਾਲ ਪੁਰਖ ਹੋ, ਤੁਸੀਂ ਹੀ ਭਗਵਾਨ ਰਾਮ ਦਾ ਰੂਪ ਹੋ, ਤੁਹਾਡੀਆਂ ਤੁਸੀਂ ਹੀ ਜਾਣੋ। ਤ੍ਰਿਵੇਦੀ ਨਾਂ ਦੀ ਪਿਛੋਕੜ ਗਾਥਾ ਸੁਣ ਕੇ ਉਹ ਫੁੱਲਿਆ ਨਹੀਂ ਸੀ ਸਮਾ ਰਿਹਾ ਅਤੇ ਧੰਨ ਸਤਿਗੁਰੂ ਜਗਜੀਤ ਸਿੰਘ ਜੀ ਕਹਿੰਦਾ ਹੋਇਆ ਅਨੰਦ ਭਰਪੂਰ ਵਿਸਮਾਦੀ ਹੋ ਗਿਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਿਮਾ ਹੀ ਅਪਰੰਪਾਰ ਹੈ। ਉਹ ਇਸ ਮਾਤਲੋਕ ਤੇ ਪਰਮ ਧਰਮ ਦੇ ਪ੍ਰਤੀਕ ਸਨ। ਉਨ੍ਹਾਂ ਨੂੰ ਜਿਨ੍ਹਾਂ ਨੇ ਵੀ ਨੇੜਿਓਂ ਹੋ ਕੇ ਵੇਖਿਆ ਹੈ, ਸੁਣਿਆ ਹੈ, ਉਹ ਇਸ ਤੱਥ ਦੇ ਸਾਕਸ਼ੀ ਹਨ ਕਿ ਉਨ੍ਹਾਂ ਦਾ ਹਰ ਪ੍ਰਵਚਨ ਧਰਤੀ ਨੂੰ ਧਰਮਸਾਲ ਬਨਾਉਣ ਵਾਲਾ ਹੈ। ਉਹਨਾਂ ਦੀ ਧਰਮ ਭਾਵਨਾ ਵਿੱਚ ਜਿੱਥੇ ਜ਼ਿੰਦਗੀ ਨੂੰ ਪਵਿੱਤਰ ਕਰਨ ਦਾ ਸੰਦੇਸ਼ ਹੈ ਓਥੇ ਹੀ ਤੱਪਦੀ ਲੁਕਾਈ ਨੂੰ ਸੀਤਲ ਕਰਨ ਦਾ ਵੀ ਸੁਨੇਹਾ ਹੈ। ਉਹਨਾਂ ਨੇ ਆਪਣੇ ਮਿੱਠੇ-ਮਿੱਠੇ ਰਸਭਿੰਨੇ ਬੋਲਾਂ ਨਾਲ ਘਰ ਘਰ ਧਰਮਸਾਲ ਦੀ ਜੁਗਤ ਸਮਝਾਈ ਹੈ। ਭਗਤੀ ਭਾਵਨਾ ਅਤੇ ਪ੍ਰੇਮ ਦੀ ਫੁਹਾਰ ਉਨ੍ਹਾਂ ਦੇ ਰੂਹਾਨੀ ਬੋਲਾਂ ਦੀ ਸ਼ਕਤੀ ਹੈ। ਉਹਨਾਂ ਦਾ ਦਰਸ਼ਨ ਜਿਸਨੇ ਵੀ ਇੱਕ ਵਾਰ ਕਰ ਲਿਆ, ਉਹੋ ਜ਼ਿੰਦਗੀ ਭਰ ਫਿਰ ਉਨ੍ਹਾਂ ਦਾ ਹੀ ਹੋ ਜਾਂਦਾ ਸੀ।

ਸ੍ਰੀ ਸਤਿਗੁਰੂ ਜੀ ਦੀ ਸਖਸ਼ੀਅਤ ਦਾ ਨੂਰਾਨੀ ਪੱਖ ਇਹ ਵੀ ਸੀ ਕਿ ਉਨ੍ਹਾਂ ਦਾ ਬ੍ਰਹਮੰਡੀ ਸੰਗੀਤ ਮਿੱਠੀਆਂ ਧੁਨਾਂ ਬਣਕੇ ਮਾਨਵੀ ਹਿਰਦਿਆਂ ਨੂੰ ਕੀਲ ਲੈਂਦਾ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤਾਂ ਗੁਰਬਾਣੀ ਅਤੇ ਸ਼ਾਸਤਰੀ ਸੰਗੀਤ ਦੇ ਮੁਜੱਸਮੇਂ ਸਨ।

ਇਸੇ ਰੰਗ ਵਿੱਚ ਰੰਗੀ ਇੱਕ ਹੋਰ ਗਾਥਾ ਸਤਨਾਮ ਸਿੰਘ ਜੀ ਨੇ ਇੱਕ ਉੱਚ ਕੋਟੀ ਦੀ ਸੰਗੀਤਕਾਰਾ 'ਜ਼ਿਲਾ ਖਾਨ' ਦੀ ਦੱਸੀ। ਬੀਬੀ ਜ਼ਿਲਾ ਖਾਨ ਹਿੰਦੁਸਤਾਨ ਦੇ ਮੰਨੇ ਪ੍ਰਮੰਨੇ ਉਸਤਾਦ ਵਲਾਇਤ ਖਾਂ ਦੀ ਬੇਟੀ ਹੈ। ਜੋ ਕਿ ਅਫਰੀਕਾ ਵਿੱਚ ਕੀਨੀਆ ਦੇ ਸ਼ਹਿਰ ਵਿੱਚ ਕਿਸੇ ਪ੍ਰੋਗਰਾਮ ਵਿੱਚ ਸ਼ਾਮੂਲੀਅਤ ਕਰਨ ਲਈ ਆਏ ਹੋਏ ਸਨ। ਉਸੇ ਦੌਰਾਨ ਹੀ ਉਨ੍ਹਾਂ ਦੀ ਇੰਟਰਵਿਊ ਕੀਨੀਆ ਦੇ ਰੇਡੀਓ ਸਟੇਸ਼ਨ ਤੋਂ ਹੋ ਰਹੀ ਸੀ। ਰੱਬੋਂ ਸਬੱਬੀ

ਇਹ ਇੰਟਰਵਿਊ ਸੁਣ ਰਿਹਾ ਸੀ ਨਾਮਧਾਰੀ ਸੰਗਤ ਕੀਨੀਆ ਦਾ ਸੈਕਟਰੀ ਦਰਸ਼ਨ ਸਿੰਘ ਚਾਨਾ। ਰੇਡੀਓ ਸਟੇਸ਼ਨ ਦੇ ਪ੍ਰਬੰਧਕ ਸਵਾਲ ਕਰੀ ਜਾ ਰਹੇ ਸਨ, ਬੀਬੀ ਜ਼ਿਲਾ ਜਵਾਬ ਦਿੰਦੀ ਜਾ ਰਹੀ ਸੀ। ਸਵਾਲਾਂ ਵਿੱਚ ਹੀ ਇੱਕ ਸਵਾਲ ਇਹ ਆਇਆ ਕਿ ਬੀਬੀ ਜ਼ਿਲਾ ਖਾਨ ਜੀ ਤੁਸੀਂ ਇੱਕ ਮੁਸਲਮਾਨ ਹੁੰਦੇ ਹੋਏ ਵੀ ਗੁਰਬਾਣੀ ਦਾ ਕੀਰਤਨ ਵੀ ਬਹੁਤ ਹੀ ਸੁੰਦਰ ਕਰ ਲੈਂਦੇ ਹੋ। ਆਪ ਜੀ ਨੂੰ ਇਹ ਗਿਆਨ ਕਿੱਥੋਂ ਪ੍ਰਾਪਤ ਹੋਇਆ ਤਾਂ ਜ਼ਿਲਾ ਖਾਨ ਨੇ ਦੱਸਿਆ ਕਿ ਗੁਰਬਾਣੀ ਦਾ ਰਾਗਾਂ ਵਿਚ ਕੀਰਤਨ ਦਾ ਹੁਨਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ-ਨਾਮਧਾਰੀ ਪੰਥ ਦੇ ਮੁਖੀ ਜੋ ਹਨ, ਉਨ੍ਹਾਂ ਤੋਂ ਮੇਰੇ ਪਿਤਾ ਸ੍ਰੀ ਵਲਾਇਤ ਖਾਂ ਜੀ ਨੇ ਹਾਸਲ ਕੀਤੀ ਅਤੇ ਮੈਨੇ ਆਪਣੇ ਪਿਤਾ ਜੀ ਸੇ ਤਾਲੀਮ ਹਾਸਲ ਕੀ ਹੈ। ਯੇ ਸਭ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕੀ ਅਪਾਰ ਰਹਿਮਤੋਂ ਕੇ ਕਾਰਨ ਹੀ ਹੈ।

ਜ਼ਿਲਾ ਖਾਨ ਤੋਂ ਇੰਟਰਵਿਊ ਦੌਰਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਉਸਤਤਿ ਸੁਣ ਕੇ ਦਰਸ਼ਨ ਸਿੰਘ ਚਾਨਾ ਦਾ ਮਨ ਗੱਦ ਗੱਦ ਹੋ ਗਿਆ। ਉਸੇ ਵੇਲੇ ਉਹ ਆਪਣੇ ਦਫਤਰ ਤੋਂ ਸਿੱਧਾ ਕੀਨੀਆ ਦੇ ਰੇਡੀਓ ਸਟੇਸ਼ਨ ਜਾ ਪਹੁੰਚਿਆ ਅਤੇ ਉਥੋਂ ਦੇ ਪ੍ਰਬੰਧਕਾਂ ਨੂੰ ਕਹਿਣ ਲੱਗਾ ਕਿ ਮੈਂ ਬੀਬੀ ਜ਼ਿਲਾ ਖਾਨ ਨੂੰ ਮਿਲਣਾ ਹੈ। ਇੰਟਰਵਿਊ ਖਤਮ ਹੋਈ। ਸੰਤ ਦਰਸ਼ਨ ਸਿੰਘ ਬੀਬੀ ਜ਼ਿਲਾ ਖਾਨ ਨੂੰ ਮਿਲੇ, ਨਮਸਕਾਰ ਕੀਤੀ ਅਤੇ ਨਾਮਧਾਰੀ ਧਰਮਸਾਲਾ ਆਉਣ ਦੀ ਬੇਨਤੀ ਕੀਤੀ। ਬੜੇ ਆਦਰ ਸਹਿਤ ਨਾਮਧਾਰੀ ਸੰਗਤ ਵਲੋਂ ਬੀਬੀ ਜੀ ਨੂੰ ਸੂਬਾ ਸਤਨਾਮ ਸਿੰਘ ਜੀ ਨੇ ਸਨਮਾਨਿਤ ਕੀਤਾ। ਸਾਧ ਸੰਗਤ ਦੌਰਾਨ ਬੀਬੀ ਜੀ ਨੇ ਆਪਣੇ ਪਿਤਾ ਜੀ ਬਾਰੇ ਦੱਸਿਆ ਕਿ ਕਿਵੇਂ ਉਨ੍ਹਾਂ ਦਾ ਪਿਤਾ ਪੁਰਖੀ ਪਿਆਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਹੈ। ਫਿਰ ਉਨ੍ਹਾਂ ਨੇ ਦੱਸਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਖਸ਼ੀਅਤ ਦਾ ਜੋ ਨੂਰਾਨੀ ਪੱਖ ਇਹ ਵੀ ਸੀ ਕਿ ਉਨ੍ਹਾਂ ਦੇ ਅੰਦਰੋਂ ਬ੍ਰਮਹੰਡੀ ਸੰਗੀਤ ਦੀਆਂ ਮਿੱਠੀਆਂ ਧੁਨਾਂ ਬਣ ਕੇ ਮਾਨਵੀ ਹਿਰਦਿਆਂ ਨੂੰ ਕੀਲ ਲੈਂਦੀਆਂ ਸਨ। ਬੀਬੀ ਜੀ ਨੇ ਫਿਰ ਕਿਹਾ ਕਿ ਸ੍ਰੀ ਸਤਿਗੁਰੂ ਜੀ ਦੇ ਸਿਖਿਆਰਥੀ ਸੰਗੀਤਕਾਰ ਜਿਸ ਵੇਲੇ ਸੰਗੀਤ ਦੀਆਂ ਸਿਖਰਾਂ ਨੂੰ ਛੂੰਹਦੇ ਹਨ ਤਾਂ ਉਸ ਵੇਲੇ ਉਨ੍ਹਾਂ ਵਿੱਚੋਂ ਸ੍ਰੀ ਸਤਿਗੁਰੂ ਜੀ ਦੀਆਂ ਅਪਾਰ ਰਹਿਮਤਾਂ ਦੇ ਦਰਸ਼ਨ ਹੁੰਦੇ ਹਨ। ਫਿਰ ਉਹ ਕਹਿਣ ਲੱਗੇ ਕਿ ਇੱਕ ਵਾਰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਮੇਰੇ ਅੱਬਾ ਜਾਨ ਵਿਲਾਇਤ ਖਾਂ ਜੀ ਹੱਥ ਜੋੜਕੇ ਕਹਿਣ ਲੱਗੇ ਕਿ ਹੇ ਪ੍ਰਭੂ ਜੀ, ਆਪ ਜੀ ਅੱਲ੍ਹਾ ਕਾ ਰੂਪ ਹੋ। ਉਨ੍ਹਾਂ ਕਿਹਾ ਕਿ ''ਮੈਂ ਯਾ ਖੁਦਾ ਕੋ ਮਾਨਤਾ ਹੂੰ ਯਾ ਆਪ ਕੋ ਮਾਨਤਾ ਹੂੰ। ਔਰ ਕਿਸੀ ਸਰਕਾਰ, ਨਾ ਕਿਸੀ ਰਾਜੇ ਮਹਾਰਾਜੇ ਕੇ ਆਗੇ ਮੈਨੇ ਹਾਥ ਫੈਲਾਇਆ ਹੈ, ਬਸ ਅਬ ਤੋ ਯਹੀ ਪ੍ਰਾਰਥਨਾ ਹੈ ਕ ਆਪ ਦੁਆ ਕਰੇਂ ਆਪ ਕੇ ਚਰਨੋਂ ਮੇਂ ਹੀ ਰਹੂੰ।'' ਫਿਰ ਅੱਗੇ ਵੋਹ ਕਹਿਨ ਲਗੇ, ''ਆਪ ਕੋ ਦੇਖ ਕਰ ਤੋ ਤੁਅਜ਼ਬ ਹੋਤਾ ਹੈ, ਜੋ ਇਸ ਉਮਰ ਮੇਂ ਇਤਨੀ ਦੌੜ ਧੂਪ ਮੇਂ ਤੋਂ ਆਪ ਕੋ ਏਕ ਬਾਰ ਦੇਖ ਲੂੰ, ਤੋ ਕਈ ਬਰਸੋਂ ਕੇ ਲੀਏ ਤਬੀਅਤ ਬਾਸ਼ਾਸ਼ ਹੋ ਜਾਤੀ ਹੈ। ਗਾਨੇ ਮੇਂ, ਬਜਾਨੇ ਮੇਂ ਔਰ ਸਿਹਤ ਮੇਂ ਨੁਮਾਇਆ ਅੱਛਾ ਅੱਛਾ ਸਾ ਲਗਤਾ ਹੈ। ਅੱਲ੍ਹਾ ਨੇ ਆਪ ਕੇ ਦੀਦਾਰ ਕੇ ਨਸ਼ੇ ਕੀ ਆਦਤ ਸੀ ਡਾਲ ਦੀ ਹੈ ।ਦੀਦਾਰ ਕਾ ਨਸ਼ਾ ਤੋਂ ਦਰਕਾਰ ਹੋਤਾ ਹੈ, ਮੈਂ ਤੋਂ ਅੰਦਰ ਸੇ ਕਰ ਰਹਾ ਹੂੰ ਹਜ਼ੂਰ। ਆਪ ਕੀ ਦੁਆ ਸੇ ਮੇਰਾ ਅੰਦਰ ਭੀ ਧੁਲ ਗਇਆ ਹੈ।''

ਫਿਰ ਸੂਬਾ ਸਤਨਾਮ ਸਿੰਘ ਜੀ ਨੇ ਦੱਸਿਆ ਕਿ ਸ਼ਾਸਤਰੀ ਸੰਗੀਤਕਾਰਾਂ ਨੂੰ ਸਤਿਗੁਰੂ ਜੀ ਨੇ ਸਦਾ ਹੀ ਨਿਵਾਜਿਆ ਹੈ ਅਤੇ ਇਸ ਖੇਤਰ ਦੇ ਦੇਸ਼ ਭਰ ਦੇ ਮੋਹਰੀਆਂ ਨੂੰ ਪ੍ਰੋਤਸਾਹਿਤ ਕਰਨ ਤੋਂ ਇਲਾਵਾ ਉਨ੍ਹਾਂ ਨੇ ਆਪਣੇ ਨਾਮਧਾਰੀ ਗੁਰਸਿੱਖ ਬੱਚਿਆਂ ਵਿੱਚੋਂ ਵੀ ਚੋਟੀ ਦੇ ਤਬਲਾ ਵਾਦਕ, ਸਿਤਾਰ ਵਾਦਕ ਤੇ ਹੋਰ ਵੀ ਗੁਣਵੰਤ ਸਾਜਿੰਦੇ ਮੈਦਾਨ ਵਿੱਚ ਲਿਆਂਦੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਫਤ-ਉਪਮਾ ਵਿੱਚ ਕੁਝ ਕਹਿਣਾ ਸੂਰਜ ਨੂੰ ਦੀਵਾ ਵਿਖਾਉਣ ਦੇ ਤੁਲ ਹੈ। ਸ੍ਰੀ ਸਤਿਗੁਰੂ ਜੀ ਅਥਾਹ ਸਾਗਰ ਦੀ ਤਰ੍ਹਾਂ ਸਨ, ਸਮੁੰਦਰ ਦੀ ਗਹਿਰਾਈ ਤਾਂ ਨਾਪੀ ਜਾ ਸਕਦੀ ਹੈ ਅਤੇ ਅਸਮਾਨੀ ਤਾਰੇ ਵੀ ਗਿਣੇ ਜਾ ਸਕਦੇ ਹਨ ਪਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਉਪਕਾਰਾਂ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ। ਮਨੁੱਖਾ ਜ਼ਿੰਦਗੀ ਦੀ ਸ਼ੁਰੂਆਤ ਭਾਵ ਕਿ ਬਾਲ ਅਵਸਥਾ ਸਮੇਂ ਜਦੋਂ ਬੱਚੇ ਨੂੰ ਮਾਤਾ ਪਿਤਾ ਦੀ ਹੋਂਦ ਦਾ ਅਨੁਭਵ ਹੁੰਦਾ ਹੈ, ਉਸ ਵੇਲੇ ਬੱਚਾ ਆਪਣੇ ਮਾਤਾ ਪਿਤਾ ਦੀ ਉਂਗਲੀ ਫੜ੍ਹ ਕਦਮ ਪੁੱਟਣਾ ਸ਼ੁਰੂ ਕਰਦਾ ਹੈ। ਫਿਰ ਜੇਕਰ ਇਹ ਉਂਗਲੀ, ਦਾਤਾਰ ਪ੍ਰਭੂ ਫੜ੍ਹ ਲਵੇ ਤਾਂ ਉਸ ਬੱਚੇ ਦਾ ਜੀਵਨ ਸਹਿਜੇ ਹੀ ਗੁਣਵੰਤਾ ਹੋ ਜਾਂਦਾ ਹੈ। ਜ਼ਿੰਦਗੀ ਵਿਚ ਫਿਰ ਸੁੱਖਾਂ ਦੀ ਖਾਨ ਹਾਸਲ ਹੋ ਜਾਂਦੀ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਜਿਹੇ ਰਹਿਨੁਮਾ ਦਾਤੇ ਸਨ, ਜੋ ਕਿ ਨਾਮਧਾਰੀ ਪੱਥ ਦੇ ਬੱਚਿਆਂ ਦਾ, ਨੌਜੁਆਨਾਂ ਦਾ ਭਵਿੱਖ ਉੱਜਵਲ ਕਰਨ ਲਈ ਰਾਹ ਦਸੇਰਾ ਬਣੇ। ਮੈਂ ਇੱਥੇ ਇਹ ਦੱਸਣਾ ਜ਼ਰੂਰੀ ਸਮਝਦਾ ਹਾਂ ਕਿ ਅੱਜ ਦੀ ਨੌਜੁਆਨ ਪੀੜ੍ਹੀ ਨੂੰ ਕਿ ਸ੍ਰੀ ਸਤਿਗੁਰੂ ਜੀ ਦਾ ਪੱਲਾ ਫੜ੍ਹ ਕੇ, ਉਨ੍ਹਾਂ ਦੀ ਉਂਗਲ ਫੜ੍ਹ ਕੇ ਆਪਣੇ ਜੀਵਨ ਨੂੰ ਸਫਲਾ ਬਨਾਉਣ ਲਈ ਆਪਣੇ ਆਪ ਨੂੰ ਗੁਰੂ ਚਰਨਾਂ ਵਿੱਚ ਸਮਰਪਿਤ ਕਰ ਦੇਣਾ ਚਾਹੀਦਾ ਹੈ।

ਮੈਂ ਗੱਲ ਨਵੰਬਰ ਮਹੀਨੇ ਦੀ 19-20 ਤਾਰੀਖ ਸਾਲ 1959 ਦੀ ਕਰਨ ਜਾ ਰਿਹਾ ਹਾਂ। ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਦਾ ਓਹਲਾ ਕਰਨ ਉਪਰੰਤ ਗੁਰਗੱਦੀ ਤੇ ਸੁਭਾਇਮਾਨ ਹੋਏ ਅਤੇ ਯਮੁਨਾ ਨਗਰ ਦੀ ਸਾਧ ਸੰਗਤ ਤੇ ਬਖਸ਼ਸ਼ਾਂ, ਰਹਿਮਤਾਂ ਦੀ ਭਰਮਾਰ, ਸੁੱਖਾਂ ਦੀ ਪੰਡ ਖੋਲ੍ਹਣ ਦੀ ਸੋਚ ਪਹਿਲਾ ਦੌਰਾ ਕੀਤਾ। ਯਮੁਨਾ ਨਗਰ ਦੀ ਸਾਧ ਸੰਗਤ ਨੇ ਸ੍ਰੀ ਸਤਿਗੁਰੂ ਜੀ ਦੀ ਗੁਰਗੱਦੀ ਨਸ਼ੀਨ ਹੋਣ ਉਪਰੰਤ ਪਹਿਲੀ ਫੇਰੀ ਪਾਉਣ ਦੀ ਖੁਸ਼ੀ ਵਿੱਚ ਅਖੰਡ ਪਾਠ ਅਰੰਭਿਆ। ਦੋ ਦਿਨਾ ਵਿਸ਼ਾਲ ਸਮਾਗਮ ਹੋਇਆ। ਉਸ ਵੇਲੇ ਮੇਰੀ (ਸਵਿੰਦਰ ਸਿੰਘ) ਉਮਰ ਕੇਵਲ ਸੱਤ ਕੁ ਸਾਲ ਦੀ ਸੀ। ਸ੍ਰੀ ਸਤਿਗੁਰੂ ਜੀ ਅਖੰਡ ਪਾਠ ਦਾ ਭੋਗ ਪਾਉਣ ਉਪਰੰਤ ਵਾਪਿਸ ਡੇਰੇ ਵੱਲ (ਜੋ ਕਿ ਸਾਡੇ ਘਰ ਵਿਸ਼ਵਕਰਮਾ ਮੁਹੱਲਾ ਵਿਖੇ ਸੀ) ਚੱਲ ਪਏ। ਮੈਂ ਇਕੱਲਾ ਹੀ ਘਰ ਨੂੰ ਪੈਦਲ ਆ ਰਿਹਾ ਸੀ ਕਿ ਮੇਰੇ ਭਾਗ ਖੁੱਲ੍ਹ ਗਏ। ਪਿੱਛੋਂ ਦਾਤਾਰ ਪ੍ਰਭੂ ਦੀ ਗੱਡੀ ਆਈ, ਮੇਰਾ ਗੁਰਸਿੱਖੀ ਪਹਿਰਾਵਾ ਵੇਖ, ਗੱਡੀ ਖਲਾਰ, ਮੈਨੂੰ ਆਵਾਜ਼ ਮਾਰੀ, ਦਾਤਾ ਪ੍ਰਭੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ, ਕਾਕਾ ਆ ਗੱਡੀ ਵਿੱਚ ਬੈਠ ਜਾ। ਮੈਨੂੰ ਸਤਿਗੁਰੂ ਜੀ ਨੇ ਆਪਣੇ ਪਵਿੱਤਰ ਚਰਨਾਂ ਵਿੱਚ ਬਿਠਾ ਲਿਆ ਅਤੇ ਫਿਰ ਲੱਗੇ ਕਲੋਲ ਕਰਨ, ਮੇਰੇ ਅਗਾਊਂ ਲੰਮੇਰੇ ਜੀਵਨ ਦਾ ਰਾਹ ਪੱਧਰਾ ਕਰਨ ਲਈ ਆਪਣੇ ਪਵਿੱਤਰ ਹਸਤ ਕੰਵਲਾਂ ਨਾਲ ਮੇਰੇ ਸਿਰ ਵਿੱਚ ਕੇਸਾਂ ਨੂੰ ਛੂਹਾ ਪੁੱਛਿਆ, ''ਕਾਕਾ! ਕੇਸਾਂ ਵਿੱਚ ਪਾਣੀ ਪਾਇਆ ਹੈ?'' ਜੀ ਗਰੀਬ ਨਿਵਾਜ ਜੀ'', ਮੈਂ ਵੀ ਅੱਗੋਂ ਹੌਲੀ ਜਿਹੀ ਸਿਰ ਹਿਲਾ ਕੇ ਹਾਂ ਵਿੱਚ ਜਵਾਬ ਦਿੱਤਾ। ਰੋਜ਼ ਕੇਸੀਂ ਇਸ਼ਨਾਨ ਕਰਿਆ ਕਰ। ਸਤਿ ਬਚਨ ਪਾਤਸ਼ਾਹ ਹੀ। ਭਜਨ ਵੀ ਕਰਿਆ ਕਰ। ਸਤਿ ਬਚਨ ਪਾਤਸ਼ਾਹ ਜੀ। ਫਿਰ ਪੁੱਛਿਓ ਨੇ-ਤੇਰੇ ਪਿਤਾ ਜੀ ਦਾ ਕੀ ਨਾਂ ਹੈ? ਜੀ ਗਰੀਬ ਨਿਵਾਜ ਜੀ ਮੇਰੇ ਪਿਤਾ ਜੀ ਦਾ ਨਾਂ ਸੰਤ ਕਿਸ਼ਨ ਸਿੰਘ ਹੈ ਜੀ। ਅੱਛਾ, ਉਨ੍ਹਾਂ ਦੇ ਹੀ ਘਰ ਸਾਡਾ ਡੇਰਾ ਹੈ। ਜੀ, ਜੀ ਪਾਤਸ਼ਾਹ ਜੀ। ਕਿੰਨੇ ਭਰਾ ਹੋ? ਜੀ ਪੰਜ ਭਰਾ ਹਾਂ ਜੀ। ਫਿਰ ਮੈਂ ਆਪ ਹੀ ਨਾਂ ਦੱਸ ਦਿੱਤੇ ਕਿ ਵੱਡੇ ਵੀਰ ਅਜੀਤ ਸਿੰਘ, ਦਲੀਪ ਸਿੰਘ ਜੀ, ਸੰਤੋਖ ਸਿੰਘ ਜੀ ਹਨ ਫਿਰ ਮੈਂ (ਸਵਿੰਦਰ ਸਿੰਘ) ਅਤੇ ਇੱਕ ਛੋਟਾ ਭਰਾ ਗੁਰਚਰਨ ਸਿੰਘ ਹੈ ਜੀ। ਇਤਨਾ ਸੁਣ ਮੁਸਕਰਾ ਕੇ ਕਿਹੋ ਨੇ-ਕਾਕਾ! ਤੇਰੀ ਤਾਂ ਬੋਲੀ ਬੜੀ ਮਿੱਠੀ ਹੈ। ਫਿਰ ਮੈਂ ਅੱਗੋਂ ਸਹਿਜ ਭਾ ਨਾਲ ਹੀ ਕਿਹਾ, ਮੇਰੇ ਗਰੀਬ ਨਿਵਾਜ ਜੀ ਆਪ ਜੀ ਦੇ ਪਵਿੱਤਰ ਹਸਤ ਕੰਵਲ ਮੇਰੇ ਸਿਰ ਤੇ ਕਲੋਲ ਕਰ ਰਹੇ ਹਨ ਜੀ, ਇਸੇ ਕਰਕੇ ਮੇਰੇ ਮਿੱਠੇ ਬੋਲ ਨਿਕਲ ਰਹੇ ਹਨ। ਇਹ ਸੁਣ ਸ੍ਰੀ ਸਤਿਗੁਰੂ ਜੀ ਅਤੇ ਨਾਲ ਬੈਠੇ ਸਿੱਖ ਸੇਵਕ ਵੀ ਖਿੜ੍ਹ ਖਿੜ੍ਹਾ ਕੇ ਹੱਸ ਪਏ ਅਤੇ ਹਜ਼ੂਰੀ ਸੇਵਕ ਉਸ ਵੇਲੇ ਦੇ ਸੰਤ ਗੁਲਜ਼ਾਰ ਸਿੰਘ ਜੀ ਕਹਿਣ

ਲੱਗੇ, ਦੀਨ ਦਿਆਲ ਜੀ 'ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ' ਤੇ ਜਿਸ ਦਾ ਸੁਆਮੀ ਮਿੱਠ ਬੋਲੜਾ ਹੋਵੇ ਤੇ ਬੱਚੇ ਨੇ ਫਿਰ ਮਿੱਠੇ ਬੋਲ ਹੀ ਬੋਲਣੇ ਨੇ ਜੀ।

ਮੇਰੇ ਦਾਤਾਰ ਪ੍ਰਭੂ ਜੀ-ਸਤਿਗੁਰੂ ਜਗਜੀਤ ਸਿੰਘ ਇਸ ਤਰ੍ਹਾਂ ਨਾਮਧਾਰੀ ਬੱਚਿਆਂ ਨੂੰ, ਨੌਜੁਆਨਾਂ ਨੂੰ ਆਪਣੇ ਕਲਾਵੇ ਵਿੱਚ ਲੈ ਕੇ ਖੁਸ਼ੀਆਂ ਬਖਸ਼ਦੇ ਸਨ। ਫਿਰ ਨੌਜੁਆਨਾਂ ਨੂੰ ਲਾਮਬੰਦ ਕਰਨ ਲਈ ਅਤੇ ਨੇੜੇ ਦਾ ਸੰਬੰਧ ਬਨਾਉਣ ਲਈ 1965 ਈ. ਵਿੱਚ ਸਰਬ ਹਿੰਦ ਨਾਮਧਾਰੀ ਵਿਦਿਆਕ ਜਥੇ ਬਨਾਉਣ ਦੀ ਕ੍ਰਿਪਾਲਤਾ ਕੀਤੀ। ਹਰ ਸਾਲ ਛੁੱਟੀਆਂ ਦੇ ਦਿਨਾਂ ਵਿੱਚ ਇੱਕ ਹਫਤਾ ਨੌਜੁਆਨਾਂ ਨੂੰ ਇਕੱਤਰ ਕਰ ਨਾਮਧਾਰੀ ਵਿਦਿਅਕ ਸੰਮੇਲਨ ਸ਼ੁਰੂ ਕਰਵਾਏ।ਇਨ੍ਹਾਂ ਸੰਮੇਲਨਾਂ ਦੌਰਾਨ ਹਰ ਨਾਮਧਾਰੀ ਨੌਜੁਆਨ ਨੂੰ ਆਤਮ ਨਿਰਭਰ ਹੋਣ ਦੀ ਸਿੱਖਿਆ ਦੇ ਨਾਲ ਨਾਲ ਅਧਿਆਤਮਵਾਦ ਜਿਵੇਂ ਕਿ ਸ਼ੁੱਧ ਗੁਰਬਾਣੀ ਉਚਾਰਨ, ਨਾਮ ਸਿਮਰਨ ਕਿਵੇਂ ਕਰਨਾ ਹੈ, ਗੁਰ ਚਰਨਾਂ ਨਾਲ ਬਿਰਤੀ ਕਿਵੇਂ ਲਗਉਣੀ ਹੈ, ਮਨ ਕਾਬੂ ਵਿੱਚ ਕਿਵੇਂ ਰੱਖਣਾ ਹੈ ਅਤੇ ਸੁੱਚ ਸੋਧ ਮਰਯਾਦਾ ਦੀ ਸਿਖਿਆ ਵੀ ਦਿੱਤੀ ਹੈ। ਜਿੱਥੇ ਸ੍ਰੀ ਸਤਿਗੁਰੂ ਜੀ ਨੇ ਇਹ ਅਪਾਰ ਬਖਸ਼ਿਸ਼ਾਂ ਨੌਜੁਆਨ ਲੜਕਿਆਂ ਤੇ ਕੀਤੀਆਂ, ਓਥੇ ਨਾਮਧਾਰੀ ਨੌਜੁਆਨ ਲੜਕੀਆਂ ਨੂੰ ਵੀ ਪਿੱਛੇ ਨਹੀਂ ਰਹਿਣ ਦਿੱਤਾ।

ਮੈਂ ਇੱਥੇ ਨਾਮਧਾਰੀ ਬੱਚੀਆਂ ਉੱਪਰ ਸ੍ਰੀ ਸਤਿਗੁਰੂ ਜੀ ਵਲੋਂ ਕੀਤੇ ਪਰਉਪਕਾਰਾਂ ਬਾਰੇ ਕੁਝ ਸਤਰਾਂ ਲਿਖ ਕੇ ਆਪਣੇ ਲੇਖ ਨੂੰ ਪੂਰਿਆਂ ਕਰਾਂਗਾ। ਜਿਵੇਂ ਕਿ ਅਸੀਂ ਸਾਰੇ ਜਾਣਦੇ ਹੀ ਹਾਂ ਕਿ ਇਸ ਸਮੇਂ ਇੱਕ ਪੁਰਤਾਨ ਭਿਆਨਕ ਬਿਮਾਰੀ ਜੋ ਕਾਫੀ ਘਰ ਕਰ ਚੁੱਕੀ ਹੈ, ਉਹ ਹੈ ਦਾਜ ਪ੍ਰਥਾ। ਜਿਸਨੇ ਕਿ ਸਮਾਜ ਦੇ ਹਰ ਛੋਟੇ ਵੱਡੇ, ਅਮੀਰ ਗਰੀਬ ਇਨਸਾਨ ਨੂੰ ਆਪਣੇ ਘੇਰੇ ਵਿੱਚ ਲੈ ਕੇ ਨੱਕ ਵਿੱਚ ਦਮ ਕਰ ਰੱਖਿਆ ਹੈ। ਦਾਜ ਦੀ ਲਾਹਣਤ ਨੇ ਕਈ ਨੌਜੁਆਨ ਲੜਕੀਆਂ ਨੂੰ ਮਰਨ ਲਈ ਮਜਬੂਰ ਕਰ ਰੱਖਿਆ ਹੈ, ਕਈ ਅਣਵਿਆਹੀਆਂ ਰਹਿਣ ਤੇ ਮਜਬੂਰ ਹਨ। ਕਈ ਸਹੁਰੇ ਘਰਾਂ ਵਿੱਚ ਦਾਜ ਨਾ ਲਿਆਉਣ ਕਾਰਨ, ਮੁੰਡੇ ਵਾਲਿਆਂ ਦੀ ਇੱਛਾ ਪੂਰੀ ਨਾ ਕਰਨ ਖਾਤਿਰ ਕਈਆਂ ਕੁੜੀਆਂ ਦੀ ਮਾਰ ਕੁਟਾਈ ਕੀਤੀ ਜਾਂਦੀ ਹੈ, ਤਾਹਣੇ ਮਿਹਣੇ ਦਿੱਤੇ ਜਾਂਦੇ ਹਨ। ਇਤਨੇ ਅੰਦਰੂਨੀ ਸਤਾਊ ਵਤੀਰੇ ਵਰਤੇ ਜਾਂਦੇ ਹਨ ਕਿ ਕੁੜੀਆਂ ਸੜ ਮਰਨਾ ਜਾਂ ਖੁਦਕਸ਼ੀ ਕਰਨ ਲਈ ਮਜਬੂਰ ਹੋ ਜਾਂਦੀਆਂ ਹਨ। ਇਸ ਭਿਆਨਕ ਬਿਮਾਰੀ ਨੂੰ ਖਤਮ ਕਰਨ ਲਈ ਕਈ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਪਾਰਟੀਆਂ ਯਤਨ ਕਰ ਰਹੀਆਂ ਹਨ ਪਰ ਇਹ ਬਿਮਾਰੀ ਖਤਮ ਹੋਣ ਦੀ ਬਜਾਏ ਅਮਰ ਵੇਲ ਵਾਂਗ ਵਧਦੀ ਹੀ ਜਾ ਰਹੀ ਹੈ।

ਪਰ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਬਿਮਾਰੀ ਨੂੰ ਖਤਮ ਕਰਨ ਲਈ 1863 ਈ. ਤੋਂ ਹੀ ਯਤਨ ਜਾਰੀ ਕਰ ਦਿੱਤੇ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਾਏ ਪੂਰਨਿਆਂ ਤੇ ਚਲਦਿਆਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੁੜਮਾਈ, ਠਾਕੇ ਤੇ ਸ਼ਗਨ ਦੀ ਰਸਮ ਦੀ ਮਨਾਹੀ ਕਰ, ਇਕੱਠੇ ਸਮੂਹਿਕ ਅਨੰਦ ਕਾਰਜ ਮੇਲਿਆਂ ਵਿੱਚ ਕਰਨ ਲਈ ਹੁਕਮ ਕੀਤੇ। ਫਿਰ ਅਨੰਦ ਕਾਰਜ ਤੋਂ ਉਪਰੰਤ ਲੜਕੇ ਲੜਕੀਆਂ ਦੇ ਮਾਤਾ ਪਿਤਾ ਵਲੋਂ ਕਰਵਾਈਆਂ ਜਾਂਦੀਆਂ ਚਾਹ ਪਾਰਟੀਆਂ, ਰੋਟੀ ਕਰਨੀ, ਸਾਕ ਸੰਬੰਧੀਆਂ ਨੂੰ ਇਕੱਤਰ ਕਰ, ਇਨ੍ਹਾਂ ਭੈੜੇ ਅਡੰਬਰਾਂ ਨੂੰ ਠੱਲ੍ਹ ਪਾਈ। ਇਹ ਪਰਉਪਕਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਮਧਾਰੀ ਬੀਬੀਆਂ ਉਪਰ ਕਰਕੇ, ਉਨ੍ਹਾਂ ਦਾ ਭਵਿੱਖ ਉੱਜਵਲ ਕਰ ਗਏ ਹਨ।

ਸ੍ਰੀ ਸਤਿਗੁਰੂ ਜੀ ਦੇ ਕੀਤੇ ਪਰਉਪਕਾਰਾਂ ਬਾਰੇ ਇੱਕ ਇੱਕ ਪੱਖ ਨੂੰ ਲਿਖਣ ਲੱਗੀਏ ਤਾਂ ਕਈ ਗ੍ਰੰਥ ਤਿਆਰ ਹੋ ਸਕਦੇ ਹਨ। ਗੱਲ ਕੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਫਤ ਸਲਾਹ ਕੀਤੀ ਹੀ ਨਹੀਂ ਜਾ ਸਕਦੀ, ਉਹ ਤਾਂ ਬਖਸ਼ਿਸ਼ਾਂ ਦੇ ਭੰਡਾਰ ਸਨ, ਅਮਨ, ਏਕਤਾ, ਗਊ ਗਰੀਬ ਦੀ ਭਲਾਈ ਸਦਾ ਹੀ ਲੋਚਦੇ ਰਹਿੰਦੇ ਸਨ। ਆਪ ਜੀ ਨੇ ਸੁਖ ਸ਼ਾਂਤੀ ਵਾਸਤੇ ਪਿੰਡ ਪਿੰਡ, ਸ਼ਹਿਰ ਸ਼ਹਿਰ ਹਰ ਨਾਮਧਾਰੀ ਗੁਰਸਿੱਖਾਂ ਦੇ ਘਰਾਂ ਵਿੱਚ ਜਾ ਕੇ, ਦੇਸ਼ਾਂ ਵਿਦੇਸ਼ਾਂ ਵਿੱਚ ਵੀ ਨਾਮ ਸਿਮਰਨ ਦੇ ਜੱਪ ਪ੍ਰਯੋਗ ਚਲਾਏ।

ਹੁਣ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਵੀ ਅਪਾਰ ਖੁਸ਼ੀਆਂ ਬਖਸ਼ਿਸ਼ ਕਰ ਰਹੇ ਹਨ। ਸ੍ਰੀ ਸਤਿਗੁਰੂ ਜੀ ਦੀ ਸਿਫਤ ਤਾਂ ਲਿਖਿਆਂ ਲਿਖੀ ਨਹੀਂ ਜਾ ਸਕਦੀ। ਅੱਜ ਤੱਕ ਬ੍ਰਹਮਾ ਵਾਂਗ ਵੀ ਕੋਈ ਅੰਤ ਨਹੀਂ ਪਾ ਸਕਿਆ। ਭਾਈ ਗੁਰਦਾਸ ਭਲਾ ਜੀ ਦਾ ਵੀ ਫੁਰਮਾਨ ਹੈ :

"ਏਕ ਜੇ ਸਰੀਰ ਕੇ ਬਪ ਹੋਵੇ ਕੋਟ ਕੋਟ,
ਛਿਨਵੇਂ ਕਰੋੜ ਰੋਮ ਏਕ ਏਕ ਸਰੀਰ ਕੇ।
ਏਕ ਏਕ ਰੋਮ ਪਰ ਸੀਸ ਹੋਵੇ ਕੋਟ ਕੋਟ,
ਏਕ ਏਕ ਸੀਸ ਪੈ ਮੁਖ ਹੋਵੇ ਚੀਰ ਕੇ।
ਏਕ ਏਕ ਮੁਖ ਕੇ ਜਿਹਬਾ ਹੋਵੇ ਕੋਟ ਕੋਟ,
ਏਕ ਏਕ ਜਿਹਬਾ ਭਨੇ ਗੁਣ ਜਗਦੀਸ਼ ਕੇ।
ਕਹੇ ਗੁਰਦਾਸ ਭਲਾ ਤਉ ਭੀ ਹਉ ਅਜਾਨ ਮਤ,
ਕਹਿ ਭੀ ਨ ਸਕੋ ਗੁਰ ਸਤਿਗੁਰ ਸਰੀਰ ਕੇ।

# ਲੋਕ ਪੰਚਾਇਤ ਸਿਰਸਾ ਵਲੋਂ ਕਿਸਾਨੀ ਮਸਲੇ ਹੱਲ ਕਰਨ 'ਤੇ ਜ਼ੋਰ

ਸਿਰਸਾ : ਲੋਕ ਪੰਚਾਇਤ ਦੇ ਆਗੂ ਸੁਵਰਨ ਸਿੰਘ ਵਿਰਕ ਨੇ ਕਿਹਾ ਹੈ ਕਿ ਕੇਂਦਰ ਸਰਕਾਰ ਕਿਸਾਨਾਂ ਨਾਲ ਕੀਤੇ ਆਪਣੇ ਵਾਅਦੇ ਪੂਰੇ ਨਹੀਂ ਕਰ ਰਹੀ ਹੈ ਜਿਸ ਕਾਰਨ ਮੁੜ ਤੋਂ ਕਿਸਾਨਾਂ ਵਿੱਚ ਰੋਹ ਪੈਦਾ ਹੋ ਰਿਹਾ ਹੈ। ਲੋਕ ਪੰਚਾਇਤ ਵਿਚ ਮਤਾ ਪਾਸ ਕਰਕੇ ਸਾਰੇ ਦੇਸ਼ ਵਿੱਚ ਸਾਰੀਆਂ ਫਸਲਾਂ 'ਤੇ ਗਰੰਟੀ ਕਾਨੂੰਨ ਬਣਾਏ ਜਾਣ ਦੀ ਮੰਗ ਕੀਤੀ ਗਈ।

ਮੀਟਿੰਗ ਨੂੰ ਸੰਬੋਧਨ ਕਰਦਿਆਂ ਸੁਵਰਨ ਸਿੰਘ ਵਿਰਕ ਨੇ ਕਿਹਾ ਕਿ ਕੇਂਦਰ ਸਰਕਾਰ ਵਲੋਂ ਹਾਲੇ ਤੱਕ ਨਾ ਤਾਂ ਫ਼ਸਲਾਂ ਲਈ ਐਮਐਸਪੀ ਕਾਨੂੰਨ ਬਣਾਇਆ ਗਿਆ ਹੈ ਤੇ ਨਾ ਹੀ ਲਖੀਮਪੁਰ ਖੀਰੀ ਦੇ ਮਾਮਲੇ ਵਿੱਚ ਮੁੱਖ ਦੋਸ਼ੀ ਮੰਨੇ ਗਏ ਰਾਜ ਮੰਤਰੀ ਅਜੈ ਮਿਸ਼ਰਾ ਨੂੰ ਮੰਤਰੀ ਮੰਡਲ ਚੋਂ ਬਰਖਾਸ਼ਤ ਕੀਤਾ ਗਿਆ ਹੈ। ਉਨ੍ਹਾਂ ਨੇ ਕਿਹਾ ਕਿ ਮੰਤਰੀ ਨੂੰ ਤੁਰਤ ਬਰਖਾਸ਼ਤ ਕੀਤਾ ਜਾਵੇ ਤੇ ਇਸ ਮਾਮਲੇ ਵਿੱਚ ਨਿਰਦੋਸ਼ ਕਿਸਾਨਾਂ ਤੇ ਦਰਜ ਮੁਕਦਮੇ ਰੱਦ ਕਰਕੇ ਉਨ੍ਹਾਂ ਨੂੰ ਰਿਹਾਅ ਕੀਤਾ ਜਾਵੇ। ਲੋਕ ਪੰਚਾਇਤ ਵਿੱਚ ਹੋਰ ਮਤੇ ਪਾਸ ਕਰਕੇ ਸਾਰੇ ਵੱਡੇ ਪਿੰਡਾਂ ਵਿੱਚ ਸੀਵਰਜ ਵਿਵਸਥਾ ਲਾਗੂ ਕਰਨ, ਪੱਕੇ ਟੁੱਟੇ ਖਾਲੇ ਮੁੜ ਤੋਂ ਬਣਾਉਣ, ਸਾਰੇ ਪਾਤਰ ਵਿਅਕੀਆਂ ਦੀ ਰੁਕੀ ਪੈਨਸ਼ਨ ਮੁੜ ਤੋਂ ਬਹਾਲ ਕਰਨ ਦੀ ਵੀ ਮੰਗ ਕੀਤੀ ਗਈ ਇਸ ਮੌਕੇ ਲੋਕ ਪੰਚਾਇਤ ਮੈਂਬਰ ਗੁਰਦੇਵ ਕੌਰ ਦੀ ਲੜਕੀ ਪ੍ਰੀਤ ਕੌਰ ਦੇ ਜੱਜ ਬਣਨ ਤੇ ਖੁਸ਼ੀ ਦਾ ਪਗਟਾਵਾ ਕਰਦਿਆਂ ਪ੍ਰੀਤ ਕੌਰ ਨੂੰ ਸ਼ਾਲ ਭੇਟ ਕਰਕੇ ਸਨਮਾਨਿਤ ਕੀਤਾ ਗਿਆ। ਇਕ ਹੋਰ ਮਤੇ ਰਾਹੀਂ ਪੰਚਾਇਤ ਮੈਂਬਰ ਜਿੰਦਰ ਸਿੰਘ ਬੁਢੀਮਾੜੀ ਦੀ ਪਤਨੀ ਬਲਬੀਰ ਕੌਰ ਦੇ ਦੇਹਾਂਤ ਤੇ ਦੁੱਖ ਦਾ ਪ੍ਰਗਟਾਵਾ ਕਰਦਿਆਂ ਦੋ ਮਿੰਟ ਦਾ ਮੌਨ ਧਾਰਨ ਕਰਕੇ ਉਨ੍ਹਾਂ ਨੂੰ ਸ਼ਰਧਾਂਜਲੀ ਭੇਟ ਕੀਤੀ ਗਈ। ਇਸ ਮੌਕੇ ਕਾ: ਜਸਵੰਤ ਸਿੰਘ ਜੋਸ਼, ਸੁਖਦੇਵ ਸਿੰਘ ਕੱਕਾ, ਨਿਰਮਲ ਸਿੰਘ ਬਸਰਾ, ਜਥੇਦਾਰ ਜਗਦੇਵ ਸਿੰਘ ਮੱਟਦਾਦੂ, ਜਗਤਾਰ ਸਿੰਘ ਗੋਰੀਵਾਲਾ, ਮਾਲਕ ਸਿੰਘ ਕੰਗ ਭਾਵਦੀਨ, ਊਧਮ ਸਿੰਘ, ਬਲਦੇਵ ਸਿੰਘ ਔਲਖ, ਜਸਵੰਤ ਸਿੰਘ ਵਿਰਕ, ਗੁਰਜੀਤ ਮਾਨ, ਸੇਵਾ ਸਿੰਘ ਵਿਰਕ, ਕੁਲਵੰਤ ਸਿੰਘ, ਹੀਰਾ ਸਿੰਘ ਦਰਦ, ਗੁਰਦੀਪ ਸਿੰਘ ਗੁਰਾਇਆ ਅਤੇ ਮਹਿੰਦਰ ਸਿੰਘ ਸਮੇਤ ਲੋਕ ਪੰਚਾਇਤ ਦੇ ਕਈ ਮੈਂਬਰ ਮੌਜੂਦ ਸਨ।

**– ਭਜਨ ਸਿੰਘ**

# ਬਾਰ ਦੇ ਢੋਲਿਆਂ ਦਾ ਨਾਇਕ ਅਹਮਦ ਖ਼ਾਂ ਖਰਲ

1857 ਈ. ਦੇ ਗ਼ਦਰ ਦਾ ਇਤਿਹਾਸ ਲਿਖਣ ਵਾਲੇ ਇਤਿਹਾਸਕਾਰਾਂ ਨੇ ਪੰਜਾਬੀਆਂ ਦੀ ਸ਼ਮੂਲੀਅਤ ਇਤਿਹਾਸ ਵਿੱਚ ਇੰਜ ਪੇਸ਼ ਕੀਤੀ ਹੈ ਜਿਵੇਂ ਉਨ੍ਹਾਂ ਦੇਸ਼ ਨਾਲ ਗ਼ਦਾਰੀ ਕੀਤੀ ਹੋਵੇ। ਆਮ ਧਾਰਨਾ ਹੀ ਬਣ ਗਈ 1857 ਈ. ਵਿੱਚ ਜੇਕਰ ਪੰਜਾਬ ਨੇ ਬਰਤਾਨਵੀ ਬਸਤੀਕਾਰਾਂ ਦੀ ਮਦਦ ਨਾ ਕੀਤੀ ਹੁੰਦੀ ਤਾਂ ਭਾਰਤ ਦਾ ਇਤਿਹਾਸ ਕੁਝ ਹੋਰ ਹੁੰਦਾ। ਬਿਨਾਂ ਇਤਿਹਾਸਕ ਤੱਥਾਂ ਦੀ ਪੁਣ-ਛਾਣ ਕੀਤੇ, ਬਰਤਾਨੀਆ ਇਤਿਹਾਸਕਾਰਾਂ ਤੇ ਕੁਝ ਭਾਰਤੀ ਲੇਖਕਾਂ ਵੀ ਇਹ ਧੱਬਾ ਪੰਜਾਬੀਆਂ 'ਤੇ ਪੁਰਜ਼ੋਰ ਲਾਇਆ। ਦਰਅਸਲ ਇਸ ਲੜਾਈ ਨੇ ਪੰਜਾਬੀਆਂ 'ਤੇ ਦੋਹਰਾ ਹਮਲਾ ਕੀਤਾ। ਪਹਿਲਾ ਬਸਤੀਕਾਰਾਂ ਦਾ 1857 ਈ. ਦੇ ਵਰ੍ਹੇ ਸਮੇਂ ਪੰਜਾਬੀਆਂ 'ਤੇ ਬੇਇੰਤਹਾ ਤਸ਼ੱਦਦ, ਦੂਜਾ ਇਤਿਹਾਸਕਾਰਾਂ ਨੇ ਉਨ੍ਹਾਂ ਜ਼ੁਲਮ ਸਹਿੰਦਿਆਂ ਸ਼ਹੀਦ ਹੋ ਗਏ ਪੰਜਾਬੀਆਂ ਨਾਲ ਨਿਆਂ ਨਹੀਂ ਕੀਤਾ। ਇੱਥੇ ਇਤਿਹਾਸਕਾਰ ਇੱਕਪਾਸੜ ਭੁਗਤੇ, ਪਰ ਲੋਕ ਪਰੰਪਰਾ ਅਤੇ ਲੋਕ ਸਿਮਰਤੀ ਵਿੱਚ ਉਸ ਦੌਰ ਦੇ ਨਾਇਕਾਂ ਨੂੰ ਖ਼ਾਸ ਜਗ੍ਹਾ ਮਿਲੀ। "ਲੋਕ ਪਰੰਪਰਾ ਦੇ ਅਵਚੇਤਨ ਅਤੇ ਸਿਮਰਤੀ ਵਿੱਚ ਪਏ ਅਜਿਹੇ ਵੇਰਵੇ ਉਨ੍ਹਾਂ ਲੋਕ ਨਾਇਕਾਂ ਦਾ ਸਿਮਰਨ ਕਰਦੇ ਹਨ ਜਿਨ੍ਹਾਂ ਨੇ ਮਾਤ-ਭੂਮੀ ਲਈ ਆਪਣੀ ਕੁਰਬਾਨੀ ਦਿੱਤੀ। ਇਹ ਨਾਇਕ 1857 ਦੇ ਇਤਿਹਾਸ ਦੇ ਉਹ ਜੁਜ਼ ਹਨ ਜਿਨ੍ਹਾਂ ਨੇ ਬਰਤਾਨਵੀ ਬਸਤੀਕਾਰਾਂ ਲਈ ਭਿਅੰਕਰ ਹਾਲਾਤ ਬਣਾ ਦਿੱਤੇ ਸਨ।"[1]

ਬਦਰੀ ਨਾਰਾਇਣ ਲਿਖਦੇ ਹਨ- "ਲੋਕ ਸੰਸਕ੍ਰਿਤੀ, ਮੌਖਿਕ ਸ੍ਰੋਤ, ਲੋਕ ਕਥਾਵਾਂ, ਮੁਹਾਵਰਿਆਂ ਦਾ ਪਿਛਲੇ ਦਿਨਾਂ ਵਿਚ 1857 ਦਾ ਇਤਿਹਾਸ ਲਿਖਣ ਵਿੱਚ ਮਹੱਤਵਪੂਰਨ ਰੂਪ ਵਿੱਚ ਪ੍ਰਵੇਸ਼ ਹੋਇਆ ਹੈ। ਇਸ ਪ੍ਰਵੇਸ਼ ਨਾਲ ਨਾ ਸਿਰਫ਼ ਸੰਘਰਸ਼ ਦੀ ਨਵੀਂ ਕਹਾਣੀ ਉੱਭਰੀ ਹੈ ਬਲਕਿ ਅਨੇਕ ਜਨ ਨਾਇਕ ਉੱਭਰ ਕੇ ਸਾਹਮਣੇ ਆਏ ਹਨ। ਝਾਂਸੀ ਦੀ ਰਾਣੀ ਦੇ ਨਾਲ-ਨਾਲ ਝਲਕਾਰੀ ਬਾਈ ਅਤੇ ਉਦਾ ਦੇਵੀ, ਨਾਨਾ ਸਾਹਿਬ ਦੀ ਕਹਾਣੀ ਦੇ ਨਾਲ-ਨਾਲ ਗੰਗੂ ਬਾਬਾ ਅਤੇ ਮੈਨਾਵਤੀ, ਕੁੰਵਰ ਸਿੰਘ ਦੀ ਕਹਾਣੀ ਵਿੱਚ ਹਰਿਕਿਸ਼ਨ ਸਿੰਘ, ਨਿਸ਼ਾਨ ਸਿੰਘ, ਦਿਲਾਵਰ ਖਾਂ, ਰੰਜੀਤ ਰਾਮ, ਰਹੀਮ ਖ਼ਾਂ, ਜਿਹੇ ਨਾਇਕ ਉੱਭਰ ਕੇ ਸਾਹਮਣੇ ਆਏ ਹਨ। ਅਨੇਕ ਵੇਸਵਾਵਾਂ ਜਿਵੇਂ ਧਰਮਨ ਬੀਬੀ, ਅਜੀਵਨ ਬਾਈ, ਸੁੰਦਰ ਵੇਸਵਾ ਜਿਹੀਆਂ ਅਨੇਕ ਇਸਤਰੀਆਂ 1857 ਦੇ ਸੰਘਰਸ਼ ਦੇ ਇਤਿਹਾਸ ਵਿੱਚ ਮਹੱਤਵਪੂਰਨ ਭਾਗੀਦਾਰੀ ਦੀ ਮੰਗ ਕਰਨ ਲੱਗੀਆਂ ਹਨ।"[2]

ਐਸੇ ਕਈ ਅਣਗੌਲੇ ਪਾਤਰਾਂ ਦਾ ਜ਼ਿਕਰ ਲੋਕ ਸਾਹਿਤ ਵਿੱਚ ਹੋਇਆ ਮਿਲਦਾ ਹੈ। ਪੰਜਾਬ ਵਿੱਚ ਜਿਨ੍ਹਾਂ ਨਾਇਕਾਂ ਨੂੰ ਬਰਤਾਨਵੀ ਹਕੂਮਤ ਚੋਰ, ਠੱਗ, ਡਾਕੂ ਆਦਿ ਵਿਸ਼ੇਸ਼ਣ ਦੇ ਕੇ ਭੰਡਦੀ ਸੀ ਅਤੇ ਸਰਕਾਰ ਪੱਖੀ ਇਤਿਹਾਸਕਾਰ ਉਨ੍ਹਾਂ ਦਾ ਜ਼ਿਕਰ ਤੱਕ ਇਤਿਹਾਸ ਵਿੱਚ ਕਰਨਾ ਨਹੀਂ ਸਨ ਚਾਹੁੰਦੇ, ਉਹ ਦਰਅਸਲ ਬਰਤਾਨਵੀ ਬਸਤੀਕਾਰਾਂ ਨੂੰ ਭਾਰਤ 'ਚੋਂ ਖਦੇੜਨ ਦਾ ਤਹੱਈਆ ਕਰੀ ਬੈਠੇ ਸਨ। ਭਾਈ ਮਹਾਰਾਜ ਸਿੰਘ ਦੀ ਕੁਰਬਾਨੀ, ਨਾਮਧਾਰੀ ਲਹਿਰ ਦਾ ਸੰਘਰਸ਼, ਸ਼ਾਮ ਦਾਸ ਫਕੀਰ, ਲੁਧਿਆਣੇ ਦੇ ਗੁੱਜਰਾਂ ਦਾ ਵਿਦਰੋਹ, ਰਾਮ ਸਿੰਘ ਪਠਾਣੀਆਂ ਆਦਿ ਉਹ ਲੋਕ ਹਨ, ਜਿਨ੍ਹਾਂ ਨੇ ਬਰਤਾਨਵੀ ਬਸਤੀਕਾਰਾਂ ਖਿਲਾਫ਼ ਪ੍ਰਚੰਡ ਯੁੱਧ ਲੜਿਆ। ਐਸੀ ਬਗਾਵਤ ਅਜੋਕੇ ਪਾਕਿਸਤਾਨ (ਪੱਛਮੀ ਪੰਜਾਬ) ਦੇ ਖਿੱਤੇ ਸਾਂਦਲ ਬਾਰ ਅਤੇ ਨੀਲੀ ਬਾਰ ਵਿਚ ਹੋਈ। ਇਸ ਬਗ਼ਾਵਤ ਦਾ ਸਰਕਾਰ ਪੱਖੀ ਕਿਸੇ ਇਤਿਹਾਸਕਾਰ ਨੇ ਜ਼ਿਕਰ ਤੱਕ ਨਹੀਂ ਕੀਤਾ। ਪਰ ਇਸ ਦਾ ਜ਼ਿਕਰ ਬਾਰ ਦੇ ਢੋਲਿਆਂ ਵਿੱਚ ਹੋਇਆ ਮਿਲਦਾ ਹੈ।

ਮੁਹੰਮਦ ਆਸਫ ਖਾਂ ਬਾਰ ਦੇ ਇਨ੍ਹਾਂ ਢੋਲਿਆਂ ਦੇ ਲੇਖਕ ਬਾਰੇ ਲਿਖਦਾ ਹੈ- "ਇਹ ਢੋਲਾ ਮੀਰਦਾਦ ਮੀਰਦਾਨਾ ਨੇ ਲਿਖਿਆ ਸੀ। ਇਸ ਸ਼ਾਇਰ ਦੇ ਨਾਂ ਤੇ ਸਾਹੀਵਾਲ ਤੋਂ ਸੱਤ ਮੀਲ ਦੀ ਵਿੱਥ ਤੇ 'ਮੀਰਦਾਦ ਮੁਆਫ਼ੀ' ਰੇਲਵੇ ਸਟੇਸ਼ਨ ਹੈ। ਮੀਰ ਦਾਦ ਨੇ 1857 ਈ. ਦੀ ਜੰਗ-ਇ-ਆਜ਼ਾਦੀ ਦੇ ਉਨ੍ਹਾਂ ਵਾਕਿਆਤ ਨੂੰ ਲਿਖਿਆ ਹੈ, ਜੋ ਉਨ੍ਹਾਂ ਦਿਨਾਂ ਵਿੱਚ ਸਾਹੀਵਾਲ ਤੇ ਇਸਦੇ ਆਲੇ ਦੁਆਲੇ ਵਿੱਚ ਪੇਸ਼ ਆਏ ਸਨ।"[3] "...ਇਸ ਜੰਗ ਦੀ ਕਥਾ ਮੀਰਦਾਦ ਮੀਰਵਾਨਾ ਨੇ ਢੋਲਿਆਂ ਦੀ ਸ਼ਕਲ ਵਿਚ ਲਿਖੀ ਜਿਹੜੀ ਪੰਜਾਬ ਵਿਚ ਲੋਕ-ਸ਼ਾਇਰੀ ਦਾ ਰੂਪ ਧਾਰ ਗਈ।"[4]

1857 ਈਸਵੀ ਦੇ ਗ਼ਦਰ ਸਮੇਂ ਪੰਜਾਬ ਦੇ ਖਰਲ ਕਬੀਲੇ ਨੇ ਬਰਤਾਨਵੀ ਬਸਤੀਵਾਦ ਖਿਲਾਫ਼ ਬਗ਼ਾਵਤ ਕਰ ਦਿੱਤੀ। ਇਹ ਬਾਗ਼ੀ ਸਾਂਦਲ ਬਾਰ ਅਤੇ ਨੀਲੀ ਬਾਰ ਦੇ ਸਨ। ਸਾਂਦਲ ਬਾਰ ਅਜੋਕੇ ਪਾਕਿਸਤਾਨੀ ਪੰਜਾਬ ਦੇ ਝਨਾਂ ਅਤੇ ਰਾਵੀ ਦਰਿਆਵਾਂ ਦੇ ਵਿਚਕਾਰਲਾ ਖੇਤਰ ਹੈ। ਇਹ ਰਚਨਾ ਦੁਆਬ ਦੇ ਦੱਖਣੀ ਹਿੱਸੇ ਵਾਲਾ ਖਿੱਤਾ ਹੈ। ਇਹ ਲਗਭਗ 40 ਮੀਲ ਚੌੜਾ (ਪੱਛਮ ਤੋਂ ਪੂਰਬ) ਅਤੇ 80 ਮੀਲ ਲੰਮਾ (ਉੱਤਰ ਤੋਂ ਦੱਖਣ) ਵਿੱਚ ਫੈਲਿਆ ਹੋਇਆ ਖੇਤਰ ਹੈ। ਪਹਿਲਾਂ ਇਸ ਪੱਟੀ ਦਾ ਲਗਭਗ ਸਾਰਾ ਹਿੱਸਾ ਝੰਗ ਜ਼ਿਲ੍ਹੇ ਦਾ ਹਿੱਸਾ ਹੁੰਦਾ ਸੀ ਪਰ ਅੱਜ ਕੱਲ੍ਹ ਇਹ ਫ਼ੈਸਲਾਬਾਦ, ਝੰਗ ਅਤੇ ਟੋਬਾ ਟੇਕ ਸਿੰਘ ਜ਼ਿਲ੍ਹਿਆਂ ਵਿੱਚ ਵੰਡਿਆ ਹੋਇਆ ਹੈ। ਨੀਲੀ ਬਾਰ ਰਾਵੀ ਅਤੇ ਸਤਲੁਜ ਦਰਿਆਵਾਂ ਵਿਚਕਾਰਲਾ ਖਿੱਤਾ ਹੈ। ਇਸ ਖੇਤਰ ਵਿੱਚ ਪ੍ਰਮੁੱਖ ਸ਼ਹਿਰ ਸਾਹੀਵਾਲ, ਓਕਾਟਾ ਅਤੇ ਪਾਕਪਟਨ ਹਨ।

ਰਾਵੀ ਦਰਿਆ ਦੇ ਉਰਲੇ ਪਾਸੇ ਨੀਲੀ ਬਾਰ ਅਤੇ ਪਰਲੇ ਪਾਸੇ ਵਾਲੀ ਸਾਂਦਲ ਬਾਰ ਦੇ ਕਬੀਲੇ ਖਰਲਾਂ, ਵੱਟੂਆਂ ਸਿਆਲਾਂ, ਭੱਟੀਆਂ, ਜ਼ੋਇਆਂ, ਫਤਿਆਨਿਆਂ ਆਦਿ ਨੇ ਅੰਗਰੇਜ਼ ਹਕੂਮਤ ਖ਼ਿਲਾਫ਼ ਵਿਦਰੋਹ ਕਰ ਦਿੱਤਾ। ਇਸ ਦਾ ਮੁੱਖ ਕਾਰਨ ਬਣਿਆ ਪੰਜਾਬ ਉੱਤੇ ਸਥਾਪਤ ਹੋਣ ਮਗਰੋਂ ਅੰਗਰੇਜ਼ਾਂ ਨੇ ਜਦੋਂ ਇਨ੍ਹਾਂ ਕਬੀਲਿਆਂ 'ਤੇ ਵੀ ਆਪਣਾ ਨਾਦਰਸ਼ਾਹੀ ਫ਼ੁਰਮਾਨ ਲਾਗੂ ਕਰਨ ਦਾ ਯਤਨ ਕੀਤਾ ਤਾਂ ਇਨ੍ਹਾਂ ਦੇ ਮੁਖੀ ਅਹਿਮਦ ਖ਼ਾਂ ਖਰਲ ਸਾਫ਼ ਇਨਕਾਰੀ ਹੋ ਗਿਆ। ਦੂਸਰੇ ਪਾਸੇ ਜਦੋਂ ਅਹਿਮਦ ਖ਼ਾਂ ਖਰਲ ਨੂੰ ਇਸ ਗੱਲ ਦਾ ਪਤਾ ਲੱਗਾ ਕਿ ਦਿੱਲੀ ਉੱਤੇ ਬਾਗ਼ੀਆਂ ਨੇ ਹਮਲਾ ਕਰ ਦਿੱਤਾ ਹੈ ਤਾਂ ਉਹ ਵੀ ਬਹਾਦਰ ਸ਼ਾਹ ਜ਼ਫ਼ਰ ਨੂੰ ਰਾਜਗੱਦੀ 'ਤੇ ਬਿਠਾਉਣਾ ਚਾਹੁੰਦੇ ਹਨ ਤਾਂ ਇਨ੍ਹਾਂ ਕਬੀਲਿਆਂ ਨੇ ਪੰਜਾਬ ਵਿਚ ਬਰਤਾਨਵੀ ਸਰਕਾਰ ਨੂੰ ਲਲਕਾਰਾ ਮਾਰ ਦਿੱਤਾ।

ਖਰਲ ਕਬੀਲੇ ਦਾ ਆਗੂ ਅਹਿਮਦ ਖ਼ਾਂ ਖਰਲ ਜ਼ਿਲ੍ਹਾ ਟੋਬਾ ਟੇਕ ਸਿੰਘ ਦੇ ਪਿੰਡ ਝਾਮਰਾ ਪਿੰਡ ਦਾ ਰਹਿਣ ਵਾਲਾ ਸੀ। ਰਾਵੀ ਦਰਿਆ ਦੇ ਕੰਢੇ ਦੇ ਦੋਵੇਂ ਪਾਸੇ ਦੇ ਲੋਕਾਂ ਦਾ ਉਹ ਹਰਮਨ ਪਿਆਰਾ ਆਗੂ ਸੀ। ਮਹਾਰਾਜਾ ਰਣਜੀਤ ਸਿੰਘ ਨੇ ਵੀ ਇਨ੍ਹਾਂ ਦੀ ਆਜ਼ਾਦ ਹੈਸੀਅਤ ਨੂੰ ਕਦੇ ਨਹੀਂ ਵੰਗਾਰਿਆ, ਸਗੋਂ ਇਨ੍ਹਾਂ ਨਾਲ ਮਹਾਰਾਜਾ ਰਣਜੀਤ ਸਿੰਘ ਦੇ ਸੰਬੰਧ ਸਨੇਹ ਪੂਰਵਕ ਸਨ। "ਮਹਾਰਾਜਾ ਰਣਜੀਤ ਸਿੰਘ ਲਾਹੌਰ ਫ਼ਤਹ ਕਰਕੇ ਬਾਰ ਵਿੱਚ ਗਿਆ, ਜਿੱਥੇ ਮਾਰ ਧਾੜ ਦੇ ਹੰਡੇ ਰਾਠ ਓਹਨੂੰ ਲੜਨਾ ਨਾ ਪਿਆ। ਇਥਾਵੇਂ ਰਾਠਾਚਾਰੀ ਨੂੰ ਓਹਨੇ ਮਿਲਨੀ ਦਾ ਸੱਦਾ ਦਿੱਤਾ। ਸੈਦਵਾਲਾ ਦੇ ਇਕੱਠ ਵਿੱਚ ਰਾਠਾਂ ਚੋਂ ਸਿਰਕੱਢ ਜੁਆਨ ਬਾਰੇ ਮਹਾਰਾਜੇ ਨਾਲ ਬੈਠੇ ਬੁੱਢੜੇ ਜੋਈਏ ਕੋਲੋਂ

ਪੁੱਛਿਆ- "ਅਹਿਮਦ ਖ਼ਾਂ ਖਰਲ!" ਰਣਜੀਤ ਸਿੰਘ ਨੂੰ ਬੰਦੇ ਕਬੰਦੇ ਦੀ ਸੂਝ ਸਿਹਾਣ। ਅਹਿਮਦ ਖਾਨ ਖਰਲ ਨਾਲ ਓਹਦਾ ਸਾਂਗਾ ਨਿਕਲ ਆਇਆ, ਜੀਹਦਾ ਪਿਓ ਰਾਅ ਨੱਥੂ ਖਰਲ ਉਹਦੀ ਰਾਣੀ ਰਾਜ ਕੌਰ ਦਾ ਚਾਚਾ।"[5]

ਅਜਿਹਾ ਲੋਕ ਪਰੰਪਰਾ ਵਿੱਚੋਂ ਮਿਲਦੇ ਢੋਲਿਆਂ ਵਿੱਚੋਂ ਵੇਖਿਆ ਜਾ ਸਕਦਾ ਹੈ-

ਅੱਗੇ ਵੀ ਨਾਲ ਹਕੂਮਤ ਦੇ ਉਹ ਲੈਂਦਾ ਮੋਰਚੇ
ਉਸਤੋਂ ਵਲਾ ਕੇ ਲੰਘ ਜਾਂਦਾ
ਰਣਜੀਤ ਸਿੰਘ ਨਿਮਾਣਾ
ਉਨ੍ਹਾਂ ਖਰਲਾਂ ਅੱਗੇ ਵੈਰ ਮਿਰਜ਼ੇ ਖਾਨ ਦਾ ਜਾਲਿਆ ਹਈ
ਸਿਆਲਾਂ ਤੋਂ ਚੁੱਕੇ ਹਾਨੀਂ ਵਗ ਪੁਰਾਣੇ
ਉਹਨਾਂ ਖਰਲਾਂ ਆ ਕੇ ਜੰਗ
ਅਕਬਰ ਬਾਦਸ਼ਾਹ ਨਾਲ ਵੀ ਕੀਤਾ ਹਈ
ਮੈਦਾਨੋਂ ਕਦੀ ਨਾ ਉਹ ਡੋਲਾਨੇ
ਅਹਿਮਦ ਆਂਹਦਾ ਹੈ:
ਮੁਹਰਾਂ ਲਈਆਂ ਹਨ ਸੁਲਤਾਨ ਸਿਕੰਦਰ ਦੀਆਂ
ਓਥੋਂ ਦੇ ਮਾਲ ਅਸਾਹਾਂ।[6]

ਸਾਂਦਲ ਬਾਰ ਦੇ ਇਹ ਉਹੀ ਸੂਰੇ ਹਨ, ਜਿਨ੍ਹਾਂ ਦੇ ਵਡਿੱਕਿਆਂ ਨੇ ਕਿਸੇ ਸਮੇਂ ਸਿਕੰਦਰ ਬਾਦਸ਼ਾਹ ਨੂੰ ਰੋਕਿਆ ਸੀ, ਕਿਸੇ ਦੌਰ ਵਿੱਚ ਅਕਬਰ ਬਾਦਸ਼ਾਹ ਨੂੰ ਵੰਗਾਰਿਆ ਸੀ। ਰਾਜਾ ਪੋਰਸ, ਜਸਰਤ ਖੋਖਰ, ਦੁੱਲਾ ਭੱਟੀ ਆਦਿ ਨਾਇਕ ਇਨ੍ਹਾਂ ਦੇ ਹੀ ਵਡਿੱਕੇ ਸਨ। ਜਦੋਂ 1857 ਈ. ਦੇ ਗ਼ਦਰ ਨੂੰ ਦਬਾਉਣ ਵਾਸਤੇ ਪੰਜਾਬ ਗਵਰਨਰ ਜਨਰਲ ਜਾਨ ਲਾਰੈਂਸ ਦੇ ਹੁਕਮ ਨਾਲ ਆਰਜ਼ੀ ਫ਼ੌਜੀ ਭਰਤੀ ਕੀਤੀ ਜਾ ਰਹੀ ਸੀ ਤਾਂ ਓਦੋਂ ਅੰਗਰੇਜ਼ ਅਧਿਕਾਰੀ ਬਰਕਲੇ ਅਹਿਮਦ ਖ਼ਾਂ ਖਰਲ ਕੋਲ ਵੀ ਪਹੁੰਚਿਆ। ਉਸ ਕੋਲੋਂ ਫ਼ੌਜ ਵਿੱਚ ਭਰਤੀ ਕਰਨ ਲਈ ਰੰਗਰੂਟ ਅਤੇ ਘੋੜਿਆਂ ਦੀ ਮੰਗ ਕੀਤੀ ਤਾਂ ਅੱਗੋਂ ਅਹਿਮਦ ਖ਼ਾਂ ਖਰਲ ਨੇ ਇਹ ਕਹਿੰਦਿਆਂ ਨਾਂਹ ਕੀਤੀ ਕਿ ਸਾਡੇ ਵਿੱਚ ਪਤਨੀ, ਧਰਤੀ ਤੇ ਘੋੜੀ ਸਾਂਝੀ ਕਰਨ ਦੀ ਰਵਾਇਤ ਨਹੀਂ ਹੈ। ਢੋਲਿਆਂ ਵਿੱਚ ਮਿਲਦਾ ਹੈ-

ਅੰਗਰੇਜ਼ ਬਰਕਲੀ ਆਂਹਦਾ ਹੈ:
ਰਾਏ ਅਹਿਮਦ ਦੇਵੀਂ ਘੋੜੀਆਂ
ਤੇਰੀ ਲੰਦਨੋਂ ਲਿਖ ਲਿਆਵਸਾਂ ਨੇਕਨਾਮੀ।
ਰਾਏ ਅਹਿਮਦ ਆਹਦਾ:
ਰੰਨਾਂ, ਭੋਇੰ ਤੇ ਘੋੜੀਆਂ ਵੰਡ ਕਿਸੇ ਨਾ ਦਿੱਤੀਆਂ
ਹੁੰਦੀਆਂ ਬਤ ਦੇ ਵਿੱਚ ਸ਼ਾਹ ਸਲਾਮੀ।[7]

ਰਾਏ ਅਹਿਮਦ ਅਤੇ ਉਸ ਦੇ ਸਾਥੀ ਸਾਰੰਗ ਨੇ ਅੰਗਰੇਜ਼ ਬਰਕਲੇ ਨੂੰ ਸਾਫ਼ ਇੰਨਕਾਰ ਕਰ ਦਿੱਤਾ ਕਿ ਅਸਾਂ ਨਾ ਤਾਂ ਜਵਾਨ ਦੇਣੇ ਹਨ ਅਤੇ ਨਾ ਹੀ ਘੋੜੀਆਂ। ਉਹ ਵਾਪਸ ਆਪਣੇ ਪਿੰਡ ਝਾਮਰੇ ਆ ਗਏ। ਮਗਰੋਂ ਕੈਪਟਨ ਅਲਿਫਿਨਸਟੋਨ ਅਤੇ ਬਰਕਲੇ ਨੇ ਰਾਵੀ ਦੇ ਕੰਢਿਆਂ ਉੱਪਰ ਇਨ੍ਹਾਂ ਦੇ ਕਬੀਲਿਆਂ 'ਤੇ ਹਮਲਾ ਕਰ ਦਿੱਤਾ। ਅੰਗਰੇਜ਼ਾਂ ਨੇ ਰਾਵੀ ਦੇ ਦੋਹੀਂ ਪਾਸੀਂ ਵਸਦੇ ਇਨ੍ਹਾਂ ਕਬੀਲਿਆਂ ਦੇ ਘਰਾਂ ਨੂੰ ਅੱਗਾਂ ਲਾ ਦਿੱਤੀਆਂ। ਫ਼ਕੀਰਾਂ ਦੀਆਂ ਖਾਨਗਾਹਾਂ ਤੱਕ ਨੂੰ ਸਾੜ ਦਿੱਤਾ। ਕਵੀ ਕਹਿੰਦਾ ਹੈ-

ਕੱਧੀ ਦਰਿਆਵਾਂ ਦੇ ਉਤੇ
ਅੰਗਰੇਜ਼ ਝੁਗੇ ਜਪੀਆਂ ਦੇ ਫੂਕ ਮਵਾਤੇ ਹੈਨ ਬਾਲੇ
ਅੱਗਾਂ ਲਾਈ ਅੱਗ ਮਸਤਾਨੇ ਫ਼ਕੀਰ ਨੂੰ
ਝਗੜੇ ਓਹਦੇ ਵੀ ਚਾਹੇਂ ਸਾਡੇ
ਆਖੇ: ਅੱਗ ਝਾਮਰੇ ਵੀ ਲਾਵਣੀ
ਨਾਲੇ ਛਡਣੇ ਢਾਹ ਚੁਬਾਰੇ।[8]

ਇਸ ਸਮੇਂ ਹਿਸਾਰ ਜੇਲ੍ਹ ਦੇ ਦੋ ਮਸ਼ਹੂਰ ਬਾਗੀ ਹਾਸਲ ਖ਼ਾਨ ਤੇ ਹਸ਼ਮਤ ਖ਼ਾਨ ਬਾਰ ਦੇ ਬਾਗ਼ੀਆਂ ਦੇ ਇਮਦਾਦੀ ਬਣ ਗਏ। "ਹਾਸਲ ਖ਼ਾਨ ਵੇਸ ਵਟਾ ਕੇ ਬਹਾਵਲਪੁਰ ਦੇ ਨਵਾਬ ਦਾ ਮੁਲਾਜ਼ਮ ਹੋਇਆ। ਇਹ ਦੋਵੇਂ ਅਹਿਮਦ ਖ਼ਾਨ ਖਰਲ ਤੇ ਮੁਰਾਦ ਫਤਿਆਣਾ ਦੇ ਸਲਾਹੂ। ਹਾਸਲ ਖ਼ਾਨ ਬਹਾਵਲਪੁਰ ਦੇ ਅਸਲੇਖ਼ਾਨੇ ਚੋਂ ਸੱਤ ਤੋੜੇਦਾਰ ਬੰਦੂਕਾਂ ਚੋਰੀ ਕਰਕੇ ਰਾਤ ਦੇ ਅਨ੍ਹੇਰੇ ਵਿਚ ਅਹਿਮਦ ਖ਼ਾਨ ਖਰਲ ਅਤੇ ਮੁਰਾਦ ਫਤਿਆਨੇ ਨੂੰ ਫੜਾਈਆਂ।"[9]

ਬਾਰ ਵਿੱਚ ਬਗ਼ਾਵਤ ਦੀ ਹਵਾ ਰੁਮਕਣ ਲੱਗੀ। ਮੌਜ਼ੂਅ ਲੱਖੋਕੇ ਦੇ ਜੋਈਏ ਮਾਮਲਾ ਤਾਰਨ ਤੋਂ ਇਨਕਾਰੀ ਹੋ ਗਏ। ਅਸਿਸਟੈਂਟ ਕਮਿਸ਼ਨਰ ਐਲ. ਐਫ. ਬਰਕਲੇ ਨੇ ਉਨ੍ਹਾਂ ਖਿਲਾਫ਼ ਵਾਰੰਟ ਜਾਰੀ ਕਰ ਦਿੱਤੇ। ਦੂਸਰੇ ਪਾਸੇ ਅਹਿਮਦ ਖ਼ਾਂ ਖਰਲ ਨੇ ਗੋਗੇਰਾ ਜੇਲ੍ਹ ਵਿੱਚੋਂ ਛਡਾਉਣ ਦੀ ਵਿਉਂਤ ਬਣਾ ਲਈ। ਨੈਨ ਸੁੱਖ ਲਿਖਦਾ ਹੈ- "ਕੁਝ ਦਿਨ ਮਗਰੋਂ ਜੇਲ੍ਹ ਦੇ ਦਰੋਗੇ ਨਿਜ਼ਾਮਦੀਨ ਅਹਿਮਦ ਖ਼ਾਨ ਖਰਲ ਨਾਲ ਖੁਫ਼ੀਆ ਮੁਲਾਕਾਤ ਕੀਤੀ ਤੇ ਓਹਨੂੰ ਦੱਸਿਆ ਕਿਹ ਗੋਗੇਰਾ ਜੇਲ ਵਿੱਚ ਬਾਗ਼ੀਆਂ ਦੀ ਭਰਮਾਰ, ਨਿੱਤ ਬਾਗ਼ੀ ਕੈਦੀ ਹੋ ਕੇ ਆ ਰਹੇ। ਜੇਲ ਵਲਣ ਲਈ ਵਾਹ ਨਹੀਂ ਰਹੀ, ਮੌਕੇ ਤੇ ਸਜ਼ਾ ਦਾ ਹੁਕਮ ਹੋਇਆ। ਜੇਹੜਾ ਜਿਥੇ ਮਾਮਲਾ ਤਾਰਨ ਤੋਂ ਇਨਕਾਰ ਕਰੇ, ਓਹਨੂੰ ਥਾਂ ਤੇ ਗੋਰਾ ਅਫ਼ਸਰ ਗੋਲੀ ਮਾਰ ਦੇਂਦਾ।"[10]

ਜਾਂਗਲੀ ਵਾਹਰ ਦੇ ਮੋਹਰੀ ਅਹਿਮਦ ਖ਼ਾਂ ਖਰਲ ਨੇ ਗੋਗੇਰਾ ਜ਼ੇਲ੍ਹ 'ਤੇ ਹਮਲਾ ਕਰਨ ਦੀ ਨੀਤੀ ਬਣਾ ਲਈ। ਫੈਸਲਾ ਕੀਤਾ ਕਿ ਰਾਤ ਦੇ ਹਨ੍ਹੇਰੇ ਵਿੱਚ ਜ਼ੇਲ੍ਹ ਵਿੱਚੋਂ ਪਹਿਲਾਂ ਬਾਲ, ਬੁੱਢੇ ਅਤੇ ਔਰਤਾਂ ਨੂੰ ਸਹੀ ਸਲਾਮਤ ਕੱਢ ਦੇਵਾਂਗੇ, ਫਿਰ ਜਿਵੇਂ ਬਣ ਆਊ, ਵੇਖੀ ਜਾਊ। ਕੁਝ ਬਾਗ਼ੀ ਪਹਿਲਾਂ ਬੰਦੀ ਬਣ ਕੇ ਜ਼ੇਲ੍ਹ ਅੰਦਰ ਚਲੇ ਗਏ। ਫਿਰ ਉਨ੍ਹਾਂ ਅੰਦਰਲਾ ਮਾਹੌਲ ਵੇਖ-ਚਾਖ ਕੇ ਬਾਹਰਲੇ ਬਾਗ਼ੀਆਂ ਦੁਆਰਾ ਹਮਲਾ ਹੋਣ ਤੋਂ ਪਹਿਲਾਂ ਬਜ਼ੁਰਗ, ਔਰਤਾਂ ਤੇ ਬੱਚਿਆਂ ਨੂੰ ਬਾਹਰ ਕੱਢਣਾ ਸ਼ੁਰੂ ਕਰ ਦਿੱਤਾ, ਪਰ ਇੱਕ ਬੱਚੇ ਦੇ ਰੋਣ ਕਰਕੇ ਪਹਿਰੇਦਾਰਾਂ ਨੂੰ ਭਿਣਕ ਲੱਗ ਗਈ, ਦੁਵੱਲਿਓਂ ਲੜਾਈ ਸ਼ੁਰੂ ਹੋ ਗਈ। ਇਸ ਘਮਸਾਨ ਦੀ ਲੜਾਈ ਵਿੱਚ 44 ਕੈਦੀ, 37 ਬਾਗੀ ਅਤੇ 51 ਪੁਲੀਸ ਦੇ ਸਿਪਾਹੀ ਮਾਰੇ ਗਏ। ਜਿਨ੍ਹਾਂ ਵਿੱਚ ਜ਼ੇਲ੍ਹ ਦੇ ਡਿਪਟੀ ਸੁਪਰਡੈਂਟ ਮਿਨਚੋਰਡ ਵੀ ਸੀ। ਜ਼ਿੰਦਾ ਬਾਗ਼ੀ ਕੋਈ ਨਾ ਫੜਿਆ ਗਿਆ, ਸਗੋਂ ਸਾਰੇ ਫ਼ਰਾਰ ਹੋ ਗਏ। ਐਕਸਟਰਾ ਅਸਿਸਟੈਂਟ ਕਮਿਸ਼ਨਰ ਬਰਕਲੇ ਦੇ ਪਹੁੰਚਣ ਤੋਂ ਪਹਿਲਾਂ ਜੇਲ੍ਹ ਦੇ ਸੁਪਰਡੈਂਟ ਕੈਪਟਨ ਰਿਚਰਡ ਨੇ ਪੁਲਿਸ ਮੁਲਾਜ਼ਮਾਂ ਦੀਆਂ ਲਾਸ਼ਾਂ ਅੱਡ ਕਰਵਾ ਲਈਆਂ। ਅਲਫਿੰਸਟਨ ਨੂੰ ਡਿਪਟੀ ਕਮਿਸ਼ਨਰ ਦੇ ਅਹੁਦੇ ਤੋਂ ਹਟਾ ਕੇ ਮੇਜਰ ਮਰਸਡਨ ਨੂੰ ਅਹੁਦਾ ਦੇ ਦਿੱਤਾ ਗਿਆ। ਜ਼ੇਲ੍ਹ ਤੋੜਨ ਦੇ ਜ਼ੁਰਮ ਵਿਚ ਅਹਿਮਦ ਖ਼ਾਂ ਖਰਲ ਨੂੰ ਗ੍ਰਿਫ਼ਤਾਰ ਕੀਤਾ ਗਿਆ ਪਰ ਉਸ ਖਿਲਾਫ਼ ਕੋਈ ਗਵਾਹ ਨਾ ਮਿਲਣ ਕਰਕੇ ਛੱਡ ਦਿੱਤਾ ਗਿਆ।

ਅਹਿਮਦ ਖ਼ਾਂ ਖਰਲ ਦੀ ਅਗਵਾਈ ਹੇਠ ਬਗ਼ੀਆਂ ਨੇ ਕਮਾਲੀਏ ਪਿੰਡ ਵਿੱਚ ਵੱਡਾ ਇਕੱਠ ਕੀਤਾ। ਜਿਸ ਇਕੱਠ ਵਿਚ ਬਾਰ ਦੇ ਸਾਰੇ ਕਬੀਲੇ ਇਕੱਠੇ ਹੋਏ। ਅਹਿਮਦ ਖ਼ਾਂ ਖਰਲ ਨੇ ਉਨ੍ਹਾਂ ਨੂੰ ਆਪਸੀ ਝਗੜੇ ਪਾਸੇ ਰੱਖ ਕੇ ਬਸਤੀਵਾਦੀ ਸਰਕਾਰ ਖਿਲਾਫ਼ ਲਾਮਬੰਦ ਹੋ ਕੇ ਲੜਾਈ ਕਰਨ ਲਈ ਪ੍ਰੇਰਿਆ। ਵਰ੍ਹਿਆਂ ਤੋਂ ਚੱਲੀ ਆਉਂਦੀ ਸਿਆਲਾਂ ਤੇ ਖਰਲਾਂ ਦੀ ਦੁਸ਼ਮਣੀ ਵੀ ਉਨ੍ਹਾਂ ਮਨੋਂ ਵਿਸਾਰ ਦਿੱਤੀ। ਇਸ ਇਕੱਠ ਵਿਚ ਖਰਲਾਂ, ਸਿਆਲਾਂ, ਫਤਿਆਨਿਆਂ ਵੱਟੂਆਂ, ਜੋਇਆਂ ਭੱਟੀਆਂ ਨੇ ਏਕਾ ਰੱਖ ਕੇ ਲੜਨ-ਮਰਨ ਦੀ ਸਹੁੰ ਖਾਧੀ। ਸਰਫਰਾਜ਼ ਖ਼ਾਨ ਖਰਲ ਅਤੇ ਮਾਛੀਆਂ ਲੰਗੜਿਵਾਲ ਨੇ ਜਦੋਂ ਬਾਗ਼ੀਆਂ ਦੇ ਮਨਸੂਬੇ ਸੁਣੇ ਤਾਂ ਉਨ੍ਹਾਂ ਇਹ ਖ਼ਬਰ ਅੰਗਰੇਜ਼ ਸਰਕਾਰ ਨੂੰ ਜਾ ਦਿੱਤੀ ਕਿ ਬਾਹਰ ਦੇ ਸਾਰੇ ਕਬੀਲੇ ਤੁਹਾਡੇ ਖ਼ਿਲਾਫ਼ ਲੜਨ-ਮਰਨ ਨੂੰ ਸਹੁੰ ਚੁੱਕ ਬੈਠੇ ਹਨ, ਹੁਣ ਤੁਸੀਂ ਵੀ ਬੰਦੋਬਸਤ ਕਰ ਲਵੋ।

ਬਾਰ ਦੇ ਬਾਗੀਆਂ ਨੇ ਉਸ ਬਰਤਾਨਵੀ ਸਰਕਾਰ ਨੂੰ ਵੰਗਾਰ ਲਿਆ, ਜਿਨ੍ਹਾਂ ਨੇ ਪਹਿਲਾਂ ਕਈ ਵੱਡੀਆਂ ਰਿਆਸਤਾਂ ਫਤਹਿ ਕਰ ਲਈਆਂ ਹਨ। ਢੋਲਿਆਂ ਵਿੱਚ ਜ਼ਿਕਰ ਹੈ-

ਇਨ੍ਹਾਂ ਅੰਗਰੇਜ਼ਾਂ ਬੁਲੰਦ ਬੇਗ ਦਾ ਤਰਹਾਨਾ
ਫ਼ਤਹ ਪੁਰ ਗੋਗੇਰੀਂ ਫਾਹੇ ਚਾੜ੍ਹਿਆ
ਜੇਹੜਾ ਲਾੜਾ ਹਾਈ ਸਾਂਦਲ ਬਾਰ ਦਾ
ਏਹਨਾਂ ਅੰਗਰੇਜ਼ਾਂ ਵਲ ਲਿਆ ਲਾਲ ਗਾਜ਼ੀ ਦਾ ਕਾਠੀਆ
ਮਮੰਦ ਜੱਲ੍ਹੇ ਦਾ ਕਾਠੀਆ, ਵਲੀਦਾਦ ਮਰਦਾਨਾ
ਮੋਖਾ ਪੁੱਤਰ ਕੋੜ੍ਹੀ ਵੈਹਨੀਵਾਲ ਦਾ
ਏਹਨਾਂ ਅੰਗਰੇਜ਼ਾਂ ਫਦ ਲਏ ਮੁਰਾਦ ਤੇ
ਬਹਾਵਲ ਫ਼ਤਿਆਨੇ
ਜੇਹੜੇ ਰਾਵੀ ਉੱਤੇ ਚੁਕੇਂਦੇ ਮਾਲ ਚੌਧਾਰ ਦਾ
ਪਿੰਡੀ ਦੇ ਵਿੱਚੋਂ ਨਾਦਰ ਕੁਰੈਸ਼ੀ ਬੰਨ੍ਹ ਤੇ ਟੋਰਿਆ ਨੇਂ
ਪੰਛੀ ਨਖੇੜਿਆ ਨੇਂ ਹੰਸਾਂ ਦੀ ਡਾਰ ਦਾ
ਪੈਰੀਂ ਬੇੜੀਆਂ, ਹੱਥੀਂ ਕੜੀਆਂ ਝੱਲ ਤੇ
ਫ਼ਰਜ਼ ਨਿਭਾਈ ਵੇਂਦੇ ਨੇ ਰੱਬ ਗੁਫ਼ਾਰ ਦਾ।[11]

ਜੁਲਾਈ 1857 ਈ. ਨੂੰ ਬਰਤਾਨਵੀ ਸਰਕਾਰ ਖਿਲਾਫ਼ ਜਾਂਗਲੀਆਂ ਨੇ ਸਿੱਧੀ ਲੜਾਈ ਵਿੱਢ ਲਈ। ਹੜੱਪਾ ਅਤੇ ਚੀਚਾਵਤਨੀ ਦੀਆਂ ਅੰਗਰੇਜ਼ੀ ਫ਼ੌਜਾਂ ਦੀਆਂ ਆਰਜ਼ੀ ਛਾਉਣੀਆਂ 'ਤੇ ਹਮਲਾ ਕਰਕੇ ਉਥੋਂ ਯੂਨੀਅਨ ਜੈੱਕ ਝੰਡਾ ਲਾਹ ਕੇ ਆਪਣਾ ਰੱਤਾ ਝੰਡਾ ਲਾ ਦਿੱਤਾ।

"ਜਲ੍ਹੀ ਤੇ ਕੌੜੇ ਸ਼ਾਹ ਲਾਗੇ ਵੱਡੀਆਂ ਝੜਪਾਂ ਹੋਈਆਂ, ਜੀਹਨਾਂ ਵਿੱਚ ਬਾਗੀ ਜਿਤੇ ਤੇ ਅੰਗਰੇਜ਼ ਫ਼ੌਜ ਨੂੰ ਹਾਰ ਮੰਨਣੀ ਪਈ। ਪਰ ਅੰਸੂ (ਅੱਸੂ) ਦੇ ਮਹੀਨੇ, ਠੰਡੀ ਮਿੱਠੀ ਰੁੱਤ ਵਿਚ ਗਸ਼ਕੋਰੀ ਦੀ ਲੜਾਈ ਹੋਈ ਜਿਥੇ ਬਾਜ਼ੀ ਉਲਟ ਗਈ। ਕਈ ਸਿਰਕੱਢ ਬਾਗ਼ੀ ਮਾਰੇ ਗਏ, ਵਾਹਵਾ ਵੜੇ (ਵੱਡੇ) ਫੱਟੜ ਹੋਏ ਤੇ ਜੇਹੜੇ ਹਾਰਦੇ ਹੋਏ ਬਚੇ ਰਹੇ, ਓਹ ਅਹਿਮਦ ਖ਼ਾਨ ਖਰਲ ਦੀ ਆਖਤ ਤੇ ਨਵੇਂ ਮਹਾਜ਼ਾਂ ਨੂੰ ਰਵਾਨਾ ਹੋਏ (ਜਿਹੜੇ ਅਗਲੇ ਚੇਤਰ ਤਾਈਂ ਕਿਧਰੇ ਨਾ ਕਿਧਰੇ ਅਪਨੀ ਨਾਬਰ ਹੋਂਦ ਦਾ ਸਬੂਤ ਦਿੰਦੇ ਰਹੇ।) ਅੰਗਰੇਜ਼ ਫੌਜ ਜਿੱਤ ਕੇ ਚਾਈਂ ਚਾਈਂ ਚਾਈਂ ਪਰਤ ਰਹੀ ਕਿਹ ਪਿੱਛੋਂ ਬਾਬਾ ਖੇਮ ਸਿੰਘ ਖੇਮ ਸਿੰਘ ਬੇਦੀ ਵਾਜ ਲਾਈ, "ਓ ਅਹਿਮਦ ਖ਼ਾਨ ਖਰਲ!" ਅੱਸੀ ਸਾਲਾ ਬਾਗ਼ੀ ਸੰਘਣੇ ਰੁੱਖਾਂ ਦੇ ਓਹਲੇ ਪੇਸ਼ੀ ਦੀ ਨਮਾਜ਼ ਕੀਤੀ ਹੋਈ, ਓਹਦਾ ਸਿਰ ਸਿਜਦੇ ਵਿੱਚ ਜਦੋਂ ਬਰਕਲੀ ਆਪਣੇ ਹੱਥੀਂ ਉਹਨੂੰ ਨਿਸ਼ਾਨਾ ਬਣਾਇਆ, ਫੱਟੜ ਦੀ ਨਮਾਜ਼ ਟੁੱਟ ਗਈ... ਬਰਕਲੀ ਦੂਜੀ ਗੋਲੀ ਮਾਰ ਕੇ ਬੁੱਢੇ ਬਾਗ਼ੀ ਨੂੰ ਚੁੱਪ ਕਰਾ ਦਿੱਤਾ। ਜੀਹਨੇ ਅਖ਼ੀਰ ਉਮਰੇ ਅੰਗਰੇਜ਼ ਅਫ਼ਸਰਾਂ ਦੀ ਨੀਂਦਰ ਹਰਾਮ ਕੀਤੀ ਰੱਖੀ... ਫ਼ੌਜੀਆਂ ਬਰਕਲੀ ਦੇ ਹੁਕਮ ਤੇ ਲਾਸ਼ ਦਾ ਸਿਰ ਲਾਹ ਕੇ ਵਖਾਲੇ ਤੇ ਡਰਾਵੇ ਲਈ ਗੋਗੇਰਾ ਜੇਲ ਦੇ ਫਾਟਕ ਉਤੇ ਟੰਗ ਦਿੱਤਾ।"[12]

ਜਦੋਂ ਅਹਿਮਦ ਖ਼ਾਂ ਖਰਲ ਸ਼ਹੀਦ ਹੋ ਗਿਆ ਤਾਂ ਅੰਗਰੇਜ਼ ਉਸ ਦਾ ਸਿਰ ਵੱਢ ਕੇ ਗੋਗੇਰਾ ਜੇਲ੍ਹ ਵਿੱਚ ਜਾ ਕੇ ਪ੍ਰਦਰਸ਼ਤ ਕਰਨ ਲੱਗੇ ਪਰ ਤਿੰਨ ਦਿਨ ਬਾਅਦ ਹੀ ਅਹਿਮਦ ਖ਼ਾਂ ਖਰਲ ਦੇ ਇਕ ਦਲੇਰ ਸਾਥੀ ਨੇ ਉਹ ਸਿਰ ਚੋਰੀ ਕਰ ਲਿਆ ਤੇ ਫਿਰ ਉਸ ਨੂੰ ਆ ਕੇ ਦਫਨਾ ਦਿੱਤਾ। ਅਹਿਮਦ ਖ਼ਾਂ ਖਰਲ ਦੀ ਸ਼ਹਾਦਤ ਬਾਰੇ ਢੋਲਿਆਂ ਵਿਚ ਮਿਲਦਾ ਹੈ-

ਹੁਣ ਖਰਲ ਯਾਦ ਕਰੇ ਖੁਦਾ ਨੂੰ
ਧਰੀਐ ਲੱਤ ਰਕਾਬੇ ਫੜੇ ਲਟ ਰਕਾਬ ਦੇ
ਆਖੇ: ਤੁਸੀਂ ਢਿਡੋ ਨਾ ਡੋਲੋ
ਰਾਏ ਅਹਿਮਦ ਪਿਆ ਆਖੇ ਝਬੂਨਪ ਤਲਵਾਰੀਂ ਮਰੀਸਾਂ
ਚਤਵਾਂ ਮਰਦਾਂ ਦੇ ਪਤੇ ਜਾਸਨ ਲਗੇ ਵਿਚ ਮੈਦਾਨ ਦੇ
ਉਸ ਦਿਹਾੜੇ ਭੀੜੀਆਂ ਪਈਆਂ, ਫ਼ੌਜਾਂ ਅੰਗਰੇਜ਼ ਦੀਆਂ
ਘਰਾਂ ਆਏ ਕੱਲਰ ਦੇ ਕੋਨੋਂ ਹਾਠੀਂ
ਅੰਗਰੇਜ਼ ਦੀਆਂ ਚਿਕ ਲਘਾਈਆਂ
ਪਕੇ ਨਵੇਂ ਖੁਲ੍ਹੇ ਹੈਨ ਉਹ ਨਿਸ਼ਾਨ ਦੇ
ਨਮਾਜ਼ ਪੜ੍ਹਦੇ ਰਾਏ ਅਹਿਮਦ ਨੂੰ
ਗੁਲਾਬ ਰਾਏ ਬੇਦੀ ਮਾਰੀ ਐ ਗੋਲੀ
ਅਗਾਂਹ ਵੀ ਗਏ ਹੈਨ ਸੰਗ ਅਮਾਮ ਦੇ।[13]

ਗਜ਼ਟੀਅਰ ਵਿਚ ਅਹਿਮਦ ਖ਼ਾਂ ਖਰਲ ਬਾਰੇ ਲਿਖਿਆ ਹੈ- "Ahmad was a man above the average- bold And crafty. It was this man who roused the tribes. All the important tribes of Ravi rose. The first real precursor of the storm that was brewing, occurred on the night of july 26th in the shape of an outbreak in the Gogera District jail (now in Sahiwal district). This appear to have been in all probability the work of Ahmad Khan. Reliable information was received to the effect that Ahmad with a large body of Wattoos had retreated into the jungle near Gashkori, some six miles south of Gogera. Capt. Black was sentwith a detachment of cavalry to destroy them. He was joined by Lt. Chichester. A sharp skirmish took place in which the cavalry had to retreat. They were however, rallied and Ahmad together with Sarang, chief of the Begka Kharals, was killed."[14]

ਰਾਏ ਅਹਿਮਦ ਦੀ ਮੌਤ ਤੋਂ ਬਾਅਦ ਉਸ ਦਾ ਸਾਥੀ ਮੁਰਾਦ ਫਤਿਆਣਾ ਬਹੁਤ ਗੁੱਸੇ ਵਿੱਚ ਆਇਆ। ਉਸ ਨੇ ਅੰਗਰੇਜ਼ਾਂ ਵਿਰੁੱਧ ਹਥਿਆਰਬੰਦ ਲੜਾਈ ਲਈ ਸਾਥੀਆਂ ਨੂੰ ਵੰਗਾਰਿਆ। ਉਸਨੇ ਗੁੱਸਾ ਖਾਧਾ ਤੇ ਕਿਹਾ ਕਿ ਉਹ ਵੀ ਅੰਗਰੇਜ਼ ਕਮਾਂਡਰ ਦਾ ਉਹੀ ਹਾਲ ਕਰੇਗਾ ਜੋ ਉਨ੍ਹਾਂ ਨੇ ਰਾਏ ਅਹਿਮਦ ਦਾ ਕੀਤਾ ਹੈ। ਮੁਰਾਦ ਫਤਿਆਣੇ ਨੇ ਰਾਏ ਅਹਿਮਦ ਅਤੇ ਸਾਰੰਗ ਦੁਆਰਾ ਸ਼ੁਰੂ ਕੀਤੇ ਸੰਘਰਸ਼ ਨੂੰ ਜਾਰੀ ਰੱਖਿਆ।

ਪੰਜਾਬ ਦੇ ਗਵਰਨਰ ਜਨਰਲ ਜਾਨ ਲਾਰੰਸ ਨੇ ਸਖ਼ਤ ਐਕਸ਼ਨ ਲਿਆ ਉਸ ਨੇ ਵੱਖ-ਵੱਖ 10 ਟੁਕੜੀਆਂ ਸੈਨਾ ਦੀਆਂ ਅੰਗਰੇਜ਼ ਸੈਨਾਪਤੀਆਂ ਕੈਪਟਨ ਬਲੈਕ, ਲੈਫਟੀਨੈਂਟ ਚੀਚੇਸਟਰ, ਕੈਪਟਨ ਐਲਫਿੰਸਟਨ, ਮਿਸਟਰ ਬਰਕਲੇ, ਕੈਪਟਨ ਚੈਮਰਲੇਨ, ਲੈਫਟੀਨੈਂਟ ਨੇਵਿਲ, ਕੈਪਟਨ ਸਨੋ ਅਤੇ ਕੈਪਟਨ ਮੈਕਐਂਡਰੀਓ ਨੂੰ ਭੇਜਿਆ ਗਿਆ। "ਇਸ ਤੋਂ ਬਿਨਾਂ ਲਾਰੰਸ ਨੇ ਆਪਣੇ ਸਭ ਤੋਂ ਵਧੀਕ ਭਰੋਸੇਯੋਗ ਅਰਦਲੀ ਨਿਹਾਲ ਸਿੰਘ ਚਾਚੀ ਨੂੰ ਵੀ ਭੇਜਿਆ। ਇਨ੍ਹਾਂ ਨੇ ਤਿੰਨ ਵੱਡੀਆਂ ਤੋਪਾਂ ਅਤੇ ਬਹੁਤ ਸਾਰੀ ਸੈਨਾ ਨਾਲ ਬਾਗ਼ੀਆਂ ਉਤੇ ਹੱਲਾ ਬੋਲ ਦਿੱਤਾ ਪਰ ਤੋਪਖਾਨੇ ਸਦਕਾ ਉਨ੍ਹਾਂ ਨੂੰ ਪਿੱਛੇ ਧੱਕ ਦਿੱਤਾ ਗਿਆ। ਮੁਲਤਾਨ, ਝੰਗ ਅਤੇ ਗੁਰਦਾਸਪੁਰੋਂ ਹੋਰ ਕੁਮਕਾਂ ਆਣ ਲੱਥੀਆਂ।"[15]

ਮੁਰਾਦ ਫਤਿਆਣਾ ਅਤੇ ਅੰਗਰੇਜ਼ ਕਮਿਸ਼ਨਰ ਬਰਕਲੇ ਦੇ ਦਰਮਿਆਨ ਲੜਾਈ ਹੋਈ। ਲੜਾਈ ਵਿਚ ਮੁਰਾਦ ਨੇ ਬਰਕਲੇ ਨੂੰ ਮਾਰ ਦਿੱਤਾ ਇਸ ਸਿਲਸਿਲੇ ਵਿੱਚ ਇੱਕ ਢੋਲੇ ਵਿਚ ਮੁਰਾਦ ਫਤਿਆਣਾ ਤੇ ਬਰਕਲੇ ਦੀ ਲੜਾਈ ਨੂੰ ਇੰਜ ਬਿਆਨ ਕੀਤਾ ਗਿਆ ਹੈ-

ਬਰਕਲੀ ਆਖੇ: ਅਸਾਂ ਰਾਠਾਂ ਦੇ ਦਿੱਤੇ ਕੜਿਆਲੇ
ਉਤੇ ਕੀਤੀ ਚੜ੍ਹ ਸਵਾਰੀ।
ਹਿਕਨਾਂ ਨੂੰ ਮਾਰ ਘੱਤਿਆ,
ਹਿਕਨਾਂ ਦੇ ਨੱਕ ਵਿੱਚ ਲਈ ਐ ਘੱਤ ਮੁਹਾਰੀ।
ਬੋਲੀ ਫੱਟ ਤਲਵਾਰ ਹੈ
ਜਿਹੜੀ ਅੰਗਰੇਜ਼ ਬਰਕਲੀ ਕੱਢ ਵਜੂਦੋਂ ਮਾਰੀ।

ਏਹ ਗੱਲ ਸੁਣ ਕੇ ਗੜ੍ਹ ਆ ਲਿਆ
ਫਤਿਆਣਿਆਂ ਥਾਪੀ ਢੋਲ ਤੇ ਮਾਰੀ।
ਆਖੇ ਮੁਰਾਦ ਫਤਿਆਣਾ:
ਸਾਵੀ! ਤੈਨੂੰ ਫੇਰਾਂ ਨਿਤ ਖਰਖਰੇ ਤੇ ਦੇਵਾਂ ਵੰਡ ਨਿਹਾਰੀ।
ਹਿਕ ਵਾਰੀ ਲੈ ਚੱਲ ਅੰਗਰੇਜ਼ ਬਰਕਲੀ ਤੇ,
ਮੈਂ ਦੇਖਾਂ ਉਸ ਦੀ ਬੱਘੀ ਕਾਲੀ।
ਸਾਵੀ ਆਖੇ:
ਤੂੰ ਕਰ ਬਿਸਮਿਲਾ,
ਧਰ ਪੈਰਾ ਰਕਾਬੇ ਮੈਂ ਜਾਸਾਂ ਮਾਰ ਉਡਾਰੀ।
ਅਮਗਰੇਜ਼ ਦਾ ਕੁੱਲਾ ਗਿਆ ਢੈ ਸੁਨਹਿਰੀ।
ਤੇ ਪੜਹਨਿਓਂ ਕੱਢ ਬਰਕਲੀ ਨੂੰ ਸੁਟਿਓਸ
ਜਿਵੇਂ ਮੱਟ ਵਿਚੋਂ ਲੱਛਾ ਲੈਂਦਾ ਝੋਲ ਲਲਾਰੀ।[16]

ਇਸ ਲੜਾਈ ਵਿੱਚ ਮੁਰਾਦ ਨੇ ਬਰਕਲੇ ਨੂੰ ਮਾਰ ਕੇ ਅਹਿਮਦ ਖਾਂ ਦਾ ਬਦਲਾ ਲਿਆ।

ਮਾਰੇ ਬਰਕਲੀ ਦੀਆਂ ਲੰਦਨ ਖਹੀਰਾਂ
ਸਰਦਾਂ ਲਾਹ ਕੇ ਪਿੱਟਣ ਗੋਰੇ
ਖੁੱਲ੍ਹੀਆਂ ਬਾਨੂੰਆਂ ਕਰਕੇ ਰੋਂਦੀਆਂ ਮੇਮਾਂ
ਸਾਡਾ ਮਾਰਿਆ ਗਿਆ ਬਾਰਾਂ ਮਕਪਨਿਆਂ ਦਾ ਸਰਦਾਰ
ਜੱਟਾਂ ਲੁੱਟ ਲਿਐ ਘਰ ਸਰਕਾਰੀ।[17]

.........................
ਮੁਰਾਦ ਆਖੇ:
ਸਾਨੂੰ ਤਾਂ ਲਿਖਿਆ ਢੇਸੀ
ਪਰ ਬੰਗਲੇ ਗੋਗੇਰਾ ਤੂੰ ਨਾ ਲਾਸੇਂ ਕਚਾਹਰੀ
ਅਸੀਂ ਰਾਜ਼ੀ ਵਗੇ ਦੇਂਦੇ ਹਾਂ, ਕਾਫ਼ਰ ਮਾਰ ਦੁਪਾਹਰੀ
ਖੁਸ਼ ਵਸੀਂ ਓਹ ਦੇਸ ਅਸਾਡਿਆ।[18]

...............................
ਕਾਲ ਬੁਲੇਂਦੀ ਤੇ ਨਾਰਦ ਹੈ ਝੰਡ ਖਲਾਰੀ
ਲੰਦਨੋਂ ਚੜ੍ਹਿਆ ਅੰਗਰੇਜ਼ ਬਰਕੱਲੀ ਲੈ ਕੇ ਫ਼ੌਜ ਬੇਸ਼ੁਮਾਰੀ
ਸੇਧਿਆ ਸੂ ਊਭਾ ਤੇ ਲੰਮਾ
ਝਾਮਰੇ ਚੋਂ ਆ ਨਿਕਲਿਆ ਮਾਰ ਭੰਵਾਲੀ
ਆਖੇ ਮਨ ਰਾਵੀ ਦੀ ਤੇ ਰਾਠ ਨਾ ਦਿੱਸਦੇ
ਹਮੂੰ ਗਈ ਏ ਵਧ ਜਟਾਲੀ
ਬਰਕੱਲੀ ਜੀਹਨੂੰ ਵੇਖ ਕੇ ਚਾਕਰ ਨਿਊਂ ਵੈਂਦੇ
ਜੱਟਾਂ ਲਿਆ ਏ ਵਲ ਵਿੱਚ ਰਾਵੀ
ਬੰਦੂਕਾਂ ਤੋਪਾਂ ਦਾ ਨਾਂ ਵੀ ਲੈਂਦਾ ਏ
ਤੇ ਹੱਥੀਂ ਪਕੜ ਚਲੇਂਦਾ ਤਲਵਾਰ ਦੋ ਧਾਰੀ
ਖਰਲਾਂ ਵਲ ਕੇ ਦਰਿਆ ਦੇ ਅਟ ਨੂੰ ਚਾ ਘੱਤਿਆ
ਘੋੜਾ ਗਿਆ ਏ ਧਸ ਸਣੇ ਜ਼ੀਨ ਸੁਨਾਹਰੀ
ਪਹਿਲੀ ਮਾਰੀ ਸੂਜੇ ਬਦਰੂ ਦੇ
ਦੂਈ ਮੁਰਾਦ ਫ਼ੱਤਿਆਨੇ ਹੈ ਉਲਾਰੀ
ਵੱਢ ਟੁੱਕ ਉਥਾਈਂ ਕਬਾਬ ਚਾ ਕੀਤੋਂ ਨੇਂ
ਵੇਖੋ ਕੇਡੇ ਕੁਜਾਕ ਸ਼ਿਕਾਰੀ।[19]

ਗਜ਼ਟੀਅਰ ਅਨੁਸਾਰ ਬਹੁਤ ਹੱਲੇ ਹੋਏ ਬਹੁਤੇ ਬਾਗੀਆਂ ਕੋਲ ਲਾਠੀਆਂ, ਪੱਥਰ ਅਤੇ ਬਰਛੇ ਸਨ ਤਾਂ ਵੀ ਬਗ਼ਾਵਤ ਨਵੰਬਰ ਵਿਚ ਜਾ ਕੇ ਦੱਬੀ। ਬਾਗ਼ੀਆਂ ਦੇ ਲੀਡਰ ਮਾਰ ਦਿੱਤੇ, ਕੁਝ ਜਲਾਵਤਨ ਕੀਤੇ ਤੇ ਹਜ਼ਾਰਾਂ ਪਸ਼ੂ ਖੋਹ ਕੇ ਵੇਚ ਦਿੱਤੇ।[20]

"ਬਗਾਵਤਾਂ ਦੇ ਸਤਾਰਾਂ ਸੌ ਮੁਜਰਮ ਜੰਗਲਾਂ ਵਿੱਚ ਗੱਡੀਆਂ ਸੂਲੀਆਂ ਤੇ ਝੂਲਦੇ ਰਹੇ। ਯਾਰਾਂ ਸੌ ਨੂੰ ਕੈਦ ਬੋਲੀ ਤੇ ਤਿੰਨ ਸੌ ਨੂੰ ਕਾਲੇ ਪਾਣੀ ਦੀ ਸਜ਼ਾ ਹੋਈ। ਬਾਗ਼ੀਆਂ ਦੇ ਵਾਰਸਾਂ ਨੂੰ ਚਾਰ ਲੱਖ ਰੁਪਇਆ ਜੁਰਮਾਨਾ ਹੋਇਆ, ਜੀਹਨੂੰ ਤਾਰਨ ਲਈ ਮਾਂਵਾਂ ਨੂੰ ਤਾ ਹਯਾਤ ਰਾਹਕੀ ਲਈ, ਲਵੇ ਬੱਚੜੇ ਵੇਚਨੇ ਪਏ। ਜ਼ਬਤਸ਼ੁਦਾ ਚਾਲੀ ਹਜ਼ਾਰ ਡੰਗਰ (ਮੱਝਾਂ, ਗਾਵਾਂ ਅਤੇ ਦਾਂਦ), ਸੱਤਰ ਹਜ਼ਾਰ ਪਹਾਰੂ (ਭੇਡਾਂ, ਬੱਕਰੀਆਂ) ਤੇ ਬਾਵੀ (ਬਾਈ) ਸੌ ਘੋੜੀਆਂ ਨਿਲਾਮ ਹੋਏ।"[21]

4 ਨਵੰਬਰ ਨੂੰ ਇਹ ਬਗ਼ਾਵਤ ਖ਼ਤਮ ਹੋਈ ਬਾਗ਼ੀਆਂ ਨੂੰ ਵੱਖ-ਵੱਖ ਸਜ਼ਾਵਾਂ ਦਿੱਤੀਆਂ ਗਈਆਂ। ਕੁਝਨਾਂ ਨੂੰ ਬਗ਼ੈਰ ਮੁਕੱਦਮਾ ਚਲਾਏ ਰੁੱਖਾਂ ਨਾਲ ਟੰਗ ਕੇ ਫਾਹੇ ਲਾ ਦਿੱਤਾ ਤੇ ਕੁਝਨਾਂ ਨੂੰ ਕਾਲੇ ਪਾਣੀਆਂ ਨੂੰ ਭੇਜ ਦਿੱਤਾ ਗਿਆ, ਜੋ ਮੁੜ ਕੇ ਨਾ ਆਏ। ਦੂਜੇ ਪਾਸੇ ਗ਼ੱਦਾਰਾਂ ਨੂੰ ਜ਼ਮੀਨਾਂ, ਖਿੱਲਤਾਂ, ਵਜੀਫੇ ਅਤੇ ਵੱਡੇ ਅਹੁਦੇ ਦਿੱਤੇ। ਪਰ ਮਰਾਸੀਆਂ ਦੇ ਢੋਲੇ ਅੱਜ ਵੀ ਰਾਠਾਂ ਦੀਆਂ ਸਿਫ਼ਤਾਂ ਗਾਉਂਦੇ ਹਨ-

ਖਾਨ ਚਾ ਨੀਤੇ ਨਫ਼ਲ ਸ਼ੁਕਰਾਨੇ ਦੇ
ਕਿਧਰੋਂ ਕੋਈ ਚੀਕਿਆ:
ਸਿਜਦੇ ਰਾਏ ਨੂੰ ਛੁੱਟੀ ਐ ਗੋਲੀ
ਤੇ ਕਿਧਰੇ ਹਾੜਾ:
ਢੱਕਾਂ ਯਾਦ ਕਰੇਂਦੀਆਂ ਹੈਨ
ਹਿੱਕ ਵਾਰੀ ਮੁੜ ਆਵੇਂ ਹਾ
ਰਾਅ ਨੱਥੂ ਦਿਆ ਅਹਿਮਦ ਖ਼ਾਨਾ![22]

## ਹਵਾਲੇ:


1. ਡਾ. ਸਰਬਜੀਤ ਸਿੰਘ, ਸਾਹਿਤ, ਇਤਿਹਾਸ ਅਤੇ ਵਿਚਾਰਧਾਰਾ, ਪੰਨਾ 47.
2. ਬਦਰੀ ਨਾਰਾਇਣ ਔਰ ਰਸ਼ਿਮ ਚੌਧਰੀ, ਭੂਮਿਕਾ, 1857 ਕਾ ਮਹਾਂਸੰਗਰਾਮ: ਵਿਕਲਪਿਕ ਇਤਿਹਾਸ ਕੀ ਓਰ, ਪੰਨਾ 10.
3. ਮੁਹੰਮਦ ਆਸਿਫ਼ ਖ਼ਾਂ, ਦੇਸ਼ ਪਿਆਰ ਦੀ ਰਵਾਇਤ, ਸਮਕਾਲੀ ਪਾਕਿਸਤਾਨੀ ਪੰਜਾਬੀ ਸਾਹਿਤ, ਅੰਕ 59, ਪੰਨਾ 139.
4. ਪ੍ਰੋ. ਰਿਆਜ਼ ਅਹਿਮਦ ਸ਼ਾਦ, ਪਾਕਿਸਤਾਨ ਪੰਜਾਬੀ ਕਵਿਤਾ: ਇਕ ਝਾਤ, ਸ਼ਬਦ ਬੂੰਦ, ਪਾਕਿਸਤਾਨੀ ਪੰਜਾਬੀ ਸਾਹਿਤ ਵਿਸ਼ੇਸ਼ ਅੰਕ, ਅਕਤੂਬਰ-ਦਸੰਬਰ 2004, ਪੰਨਾ 104.
5. ਨੈਨ ਸੁੱਖ, ਧਰਤੀ ਪੰਜ ਦਰਿਆਈ, ਪੰਨਾ 160.
6. Shafqat Tanveer Mirza, Resistence themes in Punjabi literature, page 102.
7. Shafqat Tanveer Mirza, ibid, page 103.
8. Shafqat Tanveer Mirza, ibid, page 103.
9. ਨੈਨ ਸੁੱਖ, ਧਰਤੀ ਪੰਜ ਦਰਿਆਈ, ਪੰਨਾ 231.
10. ਨੈਨ ਸੁੱਖ, ਉਹੀ, ਪੰਨਾ 232.
11. ਨੈਨ ਸੁੱਖ, ਉਹੀ, ਪੰਨਾ 235
12. ਨੈਨ ਸੁੱਖ, ਉਹੀ, ਪੰਨਾ 235.
13. Shafqat Tanveer Mirza, ibid, page 104.
14. Shafqat Tanveer Mirza, ibid, page 104.
15. ਰਾਜਮੋਹਨ ਗਾਂਧੀ, ਪੰਜਾਬ, ਪੰਨਾ 202.
16. Shafqat Tanveer Mirza, ibid, page 112.
17. Shafqat Tanveer Mirza, ibid, page 113.
18. ਨੈਨ ਸੁੱਖ, ਉਹੀ, ਪੰਨਾ 160.
19. ਨੈਨ ਸੁੱਖ, ਉਹੀ, ਪੰਨਾ 227
20. ਰਾਜਮੋਹਨ ਗਾਂਧੀ, ਉਹੀ, ਪੰਨਾ 202.
21. ਨੈਨ ਸੁੱਖ, ਉਹੀ, ਪੰਨਾ 244.
22. ਨੈਨ ਸੁੱਖ, ਉਹੀ,, ਪੰਨਾ 244.


**ਮੋਬਾ: 9988445538**

# ਪ੍ਰਣੌਏ ਤੇ ਪਤਨੀ ਰਾਧਿਕਾ ਰੌਏ ਤੋਂ ਬਾਅਦ ਰਵੀਸ਼ ਵੱਲੋਂ ਵੀ ਐੱਨਡੀਟੀਵੀ ਤੋਂ ਅਸਤੀਫ਼ਾ

ਨਵੀ ਦਿੱਲੀ: ਨਿਊਜ਼ ਚੈਨਲ ਐੱਨਡੀਟੀਵੀ ਦੇ ਬਾਨੀ ਪ੍ਰਣੌਏ ਰੌਏ ਅਤੇ ਉਨ੍ਹਾਂ ਦੀ ਪਤਨੀ ਰਾਧਿਕਾ ਰੌਏ ਵੱਲੋਂ ਦਿੱਤੇ ਅਸਤੀਫਿਆਂ ਮਗਰੋਂ ਪੱਤਰਕਾਰ ਰਵੀਸ਼ ਕੁਮਾਰ ਨੇ ਵੀ ਆਪਣੇ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ। ਨਿਊਜ਼ ਚੈਨਲ ਨੇ ਆਪਣੇ ਮੁਲਾਜ਼ਮਾਂ ਨੂੰ ਈ-ਮੇਲ ਭੇਜ ਕੇ ਰਵੀਸ਼ ਦੇ ਅਸਤੀਫ਼ੇ ਬਾਰੇ ਜਾਣਕਾਰੀ ਦਿੱਤੀ। ਐੱਨਡੀਟੀਵੀ ਨੇ ਸਬੰਧਤ ਮੁਲਾਜ਼ਮਾ ਨੂੰ ਭੇਜੀ ਗਈ ਮੇਲ ਵਿੱਚ ਕਿਹਾ, ''ਰਵੀਸ਼ ਦਹਾਕਿਆਂ ਤੋਂ ਐੱਨਡੀਟੀਵੀ ਦਾ ਅਨਿੱਖੜਵਾਂ ਅੰਗ ਰਹੇ ਹਨ। ਉਨ੍ਹਾਂ ਦਾ ਯੋਗਦਾਨ ਬਹੁਤ ਜ਼ਿਆਦਾ ਰਿਹਾ ਹੈ। ਅਸੀਂ ਜਾਣਦੇ ਹਾਂ ਕਿ ਜਦੋਂ ਉਹ ਨਵੀਂ ਸ਼ੁਰੂਆਤ ਕਰਨਗੇ ਤਾਂ ਬਹੁਤ ਸਫਲ ਹੋਣਗੇ।'' ਰਮਨ ਮੈਗਸੈਸੈ ਐਵਾਰਡ ਜੇਤੂ ਰਵੀਸ਼ ਕੁਮਾਰ ਐੱਨਡੀਟੀਵੀ ਦੇ 'ਹਮ ਲੋਗ', ਰਵੀਸ਼ ਕੀ ਰਿਪੋਰਟ', 'ਦੇਸ਼ ਕੀ ਬਾਤ' ਅਤੇ ਪ੍ਰਾਈਮ ਟਾਈਮ' ਸਮੇਤ ਕਈ ਹਫ਼ਤਾਵਾਰੀ ਪ੍ਰੋਗਰਾਮਾਂ ਦੀ ਮੇਜ਼ਬਾਨੀ ਕਰ ਚੁੱਕੇ ਹਨ। ਉਨ੍ਹਾਂ ਨੂੰ ਦੋ ਵਾਰ ਰਾਮਨਾਥ ਗੋਇਨਕਾ ਐਕਸੀਲੈਂਸ ਇਨ ਜਰਨਲਿਜ਼ਮ ਐਵਾਰਡ ਵੀ ਮਿਲ ਚੁੱਕਾ ਹੈ।

ਇਸ ਤੋਂ ਪਹਿਲਾਂ ਰੌਏ ਦੰਪਤੀ ਨੇ ਪ੍ਰੋਮੋਟਰ ਗਰੁੱਪ ਆਰਆਰਪੀਆਰ ਹੋਲਡਿੰਗਜ਼ ਪ੍ਰਾਈਵੇਟ ਲਿਮਟਿਡ ਦੇ ਡਾਇਰੈਕਟਰਾਂ ਵਜੋਂ ਅਸਤੀਫੇ ਦੇ ਦਿੱਤੇ ਸਨ। ਰੌਏ ਦੰਪਤੀ ਨੇ ਪ੍ਰੋਮੋਟਰ ਫਰਮ 'ਤੇ ਅਡਾਨੀ ਗਰੁੱਪ ਦੇ ਮੁਕੰਮਲ ਕਬਜ਼ੇ ਮਗਰੋ ਅਸਤੀਫੇ ਦਿੱਤੇ ਹਨ, ਜਿਸ ਨੂੰ ਐੱਨਡੀਟੀਵੀ ਦੇ ਨਵੇਂ ਬੋਰਡ ਨੇ ਫੌਰੀ ਮਨਜ਼ੂਰ ਵੀ ਕਰ ਲਿਆ। ਆਰਆਰਪੀਆਰ, ਜਿਸ 'ਤੇ ਹੁਣ ਅਡਾਨੀ ਗਰੁੱਪ ਦਾ ਕਬਜ਼ਾ ਹੈ, ਦੀ ਨਿਊਜ਼ ਚੈਨਲ ਵਿੱਚ 29.18 ਫੀਸਦੀ ਦੀ ਹਿੱਸੇਦਾਰੀ ਹੈ। ਰੌਏ ਦੰਪਤੀ ਕੋਲ ਐੱਨਡੀਟੀਵੀ ਦੇ ਪ੍ਰੋਮੋਟਰਾਂ ਵਜੋਂ ਅਜੇ ਵੀ 32.26 ਫੀਸਦੀ ਦੀ ਹਿੱਸੇਦਾਰੀ ਹੈ ਤੇ ਉਨ੍ਹਾਂ ਖ਼ਬਰ ਚੈਨਲ ਦੇ ਬੋਰਡ ਤੋਂ ਅਸਤੀਫਾ ਨਹੀਂ ਦਿੱਤਾ। ਪ੍ਰਣੌਏ ਰੌਏ ਐੱਨਡੀਟੀਵੀ ਦੇ ਚੇਅਰਪਰਸਨ ਤੇ ਰਾਧਿਕਾ ਰੌਏ ਕਾਰਜਕਾਰੀ ਨਿਰਦੇਸ਼ਕ ਹਨ। ਆਰਆਰਪੀਆਰ ਹੋਲਡਿੰਗਜ਼ ਦੇ ਬੋਰਡ ਨੇ ਸੁਦੀਪਤਾ ਭੱਟਾਚਾਰੀਆ, ਸੰਜੈ ਪੁਗਲੀਆ ਤੇ ਸੈਂਥਿਲ ਸਿਨੀਆਹ ਚੈਂਗਲਵਰਾਇਣ ਨੂੰ ਤੁਰੰਤ ਪ੍ਰਭਾਵ ਤੋਂ ਨਵੇਂ ਡਾਇਰੈਕਟਰਾਂ ਵਜੋਂ ਸ਼ਾਮਲ ਕਰ ਲਿਆ ਹੈ। ਆਰਆਰਪੀਆਰਐੱਚ ਬੋਰਡ ਨੇ ਆਪਣੀ ਮੀਟਿੰਗ ਵਿੱਚ ਇਨ੍ਹਾ ਨਵੀਆਂ ਨਿਯੁਕਤੀਆਂ ਤੇ ਅਸਤੀਫਿਆ ਨੂੰ ਮਨਜ਼ੂਰ ਕਰ ਲਿਆ ਸੀ। ਨਵੇਂ ਬੋਰਡ ਡਾਇਰੈਕਟਰਾਂ ਵਜੋਂ ਉਪਰੋਕਤ ਤਿੰਨੇ ਨਾਮ ਅਡਾਨੀ ਗਰੁੱਪ ਵੱਲੋਂ ਮਨੋਨੀਤ ਕੀਤੇ ਗਏ ਸਨ, ਜਿਸ ਨੇ ਆਰਆਰਪੀਆਰ ਹੋਲਡਿੰਗਜ਼ ਦੀ ਕਮਾਨ ਆਪਣੇ ਹੱਥਾ ਵਿੱਚ ਲਈ ਹੈ। ਕਾਬਿਲੇਗੌਰ ਹੈ ਕਿ ਰੌਏ ਦੰਪਤੀ ਨੇ ਸਾਲ 2009 ਵਿੱਚ ਰਿਲਾਇੰਸ ਇੰਡਸਟਰੀਜ਼ ਨਾਲ ਸਬੰਧਤ ਫਰਮ ਤੋਂ 400 ਕਰੋੜ ਰੁਪਏ ਤੋਂ ਵੱਧ ਦਾ ਵਿਆਜ ਮੁਕਤ ਕਰਜ਼ਾ ਲਿਆ ਸੀ, ਜਿਸ ਦੀਆਂ ਹੁੰਡੀਆਂ ਮਗਰੋਂ ਵਿਸ਼ਵਪ੍ਰਧਾਨ ਕਮਰਸ਼ੀਅਲ ਪ੍ਰਾਈਵੇਟ ਲਿਮਟਿਡ ਕੋਲ ਆ ਗਈਆਂ। ਵੀਸੀਪੀਐੱਲ ਨੇ ਇਸ ਕਰਜ਼ੇ ਦੇ ਸਿਰ 'ਤੇ ਵਾਰੰਟਾਂ ਨੂੰ ਆਰਆਰਪੀਆਰ ਹੋਲਡਿੰਗਜ਼ ਦੇ ਸ਼ੇਅਰ ਵਿਚ ਤਬਦੀਲ ਕਰ ਦਿੱਤਾ, ਜਿਸ ਦੀ ਐੱਨਡੀਟੀਵੀ ਵਿਚ 29.2 ਫੀਸਦੀ ਹਿੱਸੇਦਾਰੀ ਸੀ। ਅਡਾਨੀ ਗਰੁੱਪ ਨੇ ਅਗਸਤ ਵਿੱਚ ਵੀਸੀਪੀਐਲ ਨੂੰ ਖਰੀਦਣ ਮਗਰੋਂ ਵਾਰੰਟਾਂ ਨੂੰ ਸ਼ੇਅਰਾਂ ਵਿਚ ਤਬਦੀਲ ਕਰਨ ਦੀ ਕੋਸ਼ਿਸ਼ ਕੀਤੀ ਸੀ। ਐਨਡੀਟੀਵੀ ਪ੍ਰੋਮੋਟਰਾਂ ਨੇ ਸ਼ੁਰੂਆਤ ਵਿੱਚ ਇਸ ਪੇਸ਼ਕਦਮੀ ਦਾ ਇਹ ਕਹਿੰਦਿਆਂ ਵਿਰੋਧ ਕੀਤਾ ਕਿ ਉਨ੍ਹਾ ਨਾਲ ਇਸ ਬਾਰੇ ਕੋਈ ਸਲਾਹ ਮਸ਼ਵਰਾਂ ਨਹੀਂ ਕੀਤਾ ਗਿਆ, ਪਰ ਪ੍ਰੋਮੋਟਰਾਂ ਨੇ ਆਪਣੇ ਸਟੈਂਡ ਵਿੱਚ ਥੋੜ੍ਹੀ ਨਰਮਾਈ ਲਿਆਉਂਦਿਆਂ ਤਬਦੀਲੀ ਦੀ ਇਜਾਜ਼ਤ ਦੇ ਦਿੱਤੀ।

# ਗੁਰਦੇਵ ਰਵਿੰਦਰ ਨਾਥ ਟੈਗੋਰ ਦਾ ਸਿੱਖਾਂ ਪ੍ਰਤੀ ਇਕ ਮੁਲਾਂਕਨ?

ਸਿੱਖ ਨੇਤਾਵਾਂ ਨੇ ਰਣਜੀਤ ਸਿੰਘ ਦੀ ਸਫਲਤਾ ਤੋਂ ਕੇਵਲ ਇਹੋ ਸਬਕ ਲਿਆ ਕਿ ਜਿਸ ਦੀ ਲਾਠੀ ਉਸਦੀ ਮੱਝ। ਉਹਨਾਂ ਨੇ ਕੁਰਬਾਨੀ ਜਾਂ ਆਤਮ ਤਿਆਗ ਦੀ ਸਿੱਖਿਆ ਨਹੀਂ ਲਈ।ਉਹ ਇਸ ਸਚਾਈ ਨੂੰ ਭੁੱਲ ਗਏ ਕਿ ਸਹੀ ਮਾਰਗ ਹੀ ਸ਼ਕਤੀ ਵਧਾਉਂਦਾ ਹੈ। ਦੂੱਜੇ ਸ਼ਬਦਾਂ ਵਿੱਚ ਉਹ ਸ਼ਕਤੀ ਜਿਸ ਰਾਹੀਂ ਗਰੀਬ ਪਰ ਸਾਦਗੀ ਭਰਪੂਰ ਨਾਨਕ ਨੇ ਇਹਨਾਂ ਨੂੰ ਇੱਕ ਲੜੀ ਵਿੱਚ ਪਰੋਇਆ ਸੀ, ਹੁਣ ਉਹ ਸ਼ਕਤੀਸ਼ਾਲੀ ਬਾਦਸ਼ਾਹ ਰਾਹੀਂ ਸੜ ਕੇ ਸੁਆਹ ਹੋ ਗਈ। ਇਸ ਲਈ ਇਤਿਹਾਸ ਦੇ ਅਸਮਾਨ ਵਿੱਚ ਸਿੱਖ ਟੁੱਟਦੇ ਤਾਰੇ ਵਾਂਗ ਵਕਤੀ ਤੌਰ 'ਤੇ ਲਿਸ਼ਕ ਕੇ ਸਦਾ ਲਈ ਡੁੱਬ ਗਏ।

ਅੱਜ ਸਿੱਖਾਂ ਵਿੱਚ ਤਰੱਕੀ ਵਾਲੀ ਕੋਈ ਵੀ ਸ਼ਕਤੀ ਬਾਕੀ ਨਹੀਂ ਰਹੀ। ਇਹਨਾਂ ਨੇ ਆਪਣੇ ਆਪ ਨੂੰ ਛੰਡ-ਛਾਣ ਕੇ ਕੇਵਲ ਨਿੱਕੇ ਜਿਹੇ ਫਿਰਕੇ ਤੱਕ ਸੀਮਤ ਕਰ ਲਿਆ ਹੈ। ਕਈ ਸਦੀਆਂ ਤੋਂ ਸਿੱਖਾਂ ਵਿੱਚ ਕੋਈ ਰੂਹਾਨੀ ਨੇਤਾ ਪੈਦਾ ਨਹੀਂ ਹੋਇਆ ।ਦੁਨੀਆਂ ਦੇ ਗਿਆਨ, ਸਿਦਕ ਅਮਲ ਦੇ ਖੇਤਰ ਵਿੱਚ ਸਿੱਖਾਂ ਨੇ ਕੋਈ ਨਵਾਂ ਵਾਧਾ ਨਹੀਂ ਕੀਤਾ।

ਕੋਈ ਸ਼ੱਕ ਨਹੀਂ ਕਿ ਨਾਨਕ ਦੇ ਸ਼ਰਧਾਲੂ ਅੱਜ ਬਹੁਤ ਅੱਛਾ ਲੜ ਸਕਦੇ ਹਨ ਪਰ ਅਸੀਂ ਇਹ ਸਵੀਕਾਰ ਨਹੀਂ ਕਰ ਸਕਦੇ ਕਿ ਨਾਨਕ ਦੇ ਰੂਹਾਨੀ ਜੋਸ਼ ਵਾਲੇ ਵਾਰਸਾਂ ਲਈ ਇਹ ਸ਼ਾਨੋ -ਸ਼ੌਕਤ ਵਾਲਾ ਅੰਤ ਹੈ ਕਿ ਉਹ ਕੇਵਲ ਫੌਜ ਵਿੱਚ ਭਰਤੀ ਹੋ ਕੇ ਜਿਵੇਂ ਹੁਣ ਕਾਬਲ ਵਿੱਚ ਲੜ ਰਹੇ ਹਨ, ਫਿਰ ਚੀਨ ਵਿੱਚ ਅਤੇ ਫਿਰ ਅਫਰੀਕਾ ਵਿੱਚ।

ਸਿੱਖਾਂ ਦੇ ਇਸ ਨਿਗੂਣੇ ਅੰਤ ਲਈ ਨਾਨਕ ਨੇ ਆਪਣਾ ਜੀਵਨ ਸਮਰਪਣ ਨਹੀਂ ਸੀ ਕੀਤਾ ਕਿ ਵਿਸ਼ਵ ਦੀ ਸਮੁੱਚੀ ਮਨੁੱਖਤਾ ਦੇ ਸਬੰਧ ਵਿੱਚ ਉਸਦੇ ਸ਼ਰਧਾਲੂ ਆਪਣਾ ਜੀਵਨ ਫੌਜੀ ਲਸ਼ਕਰਾਂ ਦੇ ਅਭਿਆਸ ਤੱਕ ਹੀ ਸੀਮਤ ਕਰ ਲੈਣ। ਨਾਨਕ ਨੇ ਆਪਣੇ ਸ਼ਰਧਾਲੂਆਂ ਨੂੰ ਨਿੱਜੀ ਸੁਆਰਥ , ਤੰਗਦਿਲੀ ਵਾਲੀ ਹਠਧਰਮੀ, ਰੂਹਾਨੀ ਵਿਲਾਸਤਾ ਤੋਂ ਸੁਤੰਤਰ ਕਰਨ ਲਈ ਸੱਦਾ ਦਿੱਤਾ ਸੀ। ਉਸਨੇ ਉਹਨਾਂ ਦੀ ਇਨਸਾਨੀਅਤ ਨੂੰ ਭਰਪੂਰਤਾ ਸਹਿਤ ਅਹਿਸਾਸ ਵਿੱਚ ਲਿਆਉਣਾ ਚਾਹਿਆ।

ਸਿੱਖਾਂ ਦੇ ਇਤਿਹਾਸ ਦਾ ਅੰਤ ਮੈਨੂੰ ਬਹੁਤ ਉਦਾਸੀ ਭਰਿਆ ਨਜ਼ਰ ਆਉਂਦਾ ਹੈ। ਜਦੋਂ ਕੋਈ ਦਰਿਆ, ਸਮੁੰਦਰ ਤੱਕ ਪਹੁੰਚਣ ਲਈ ਬੱਦਲਾਂ ਨੂੰ ਚੁੰਮਦੀ ਬਰਫਾਂ ਲੱਦੀ ਚਿੱਟੀ ਪਹਾੜੀ ਚੋਟੀ ਤਿਆਗਦਾ ਹੈ ਤਾਂ ਇਹ ਰੇ ਤ ਦੇ ਮੈਦਾਨ ਵਿੱਚ ਆਪਣੀ ਗਤੀ ,ਆਪਣਾ ਸੰਗੀਤ ਤਿਆਗ ਕੇ ਅਲੋਪ ਹੋ ਜਾਂਦਾ ਹੈ, ਇਉਂ ਇਸ ਦੀ ਇਹ ਅਸਫਲਤਾ ਉਦਾਸੀ ਦਾ ਆਲਮ ਪੈਦਾ ਕਰਦੀ ਹੈ। ਫਿਰ ਵੀ, ਜਦੋਂ ਸ਼ਕਤੀ ਦੀ ਚਿੱਟੀ ਸ਼ੁੱਧ ਨਦੀ, ਜੋ ਕਿਸੇ ਭਗਤ ਦੇ ਦਿਲ ਵਿਚੋਂ ਧਰਤੀ ਨੂੰ ਸਵੱਛ ਅਤੇ ਜ਼ਰਖੇਜ਼ ਬਣਾਉਣ ਲਈ ਨਿਕਲਦੀ ਹੈ, ਜੇ ਫੌਜ ਦੇ ਲਸ਼ਕਰ ਦੇ ਰੂਪ ਵਿੱਚ ਲਹੂ ਭਿੱਜੀ ਦਲਦਲ ਦੇ ਤੌਰ ਤੇ ਆਪਣਾ ਅੰਤ ਕਰਦੀ ਹੈ ਤਾਂ ਲੋਕਾਂ ਨੂੰ ਕੋਈ ਸ਼ਾਨ ਜਾਂ ਖੁਸ਼ੀ ਪ੍ਰਾਪਤ ਨਹੀਂ ਹੁੰਦੀ।

# ਸੋਵੀਅਤ ਯੂਨੀਅਨ ਤੋਂ ਬਾਅਦ ਦੀ ਸੰਸਾਰ ਸਿਆਸਤ

– ਡਾ. ਸ.ਸ. ਛੀਨਾ



ਆਧੁਨਿਕ ਇਤਿਹਾਸ ਵਿਚ ਪਹਿਲਾ ਰਾਜਸੀ ਇਨਕਲਾਬ 1789 ਵਿਚ ਫਰਾਂਸ ਦੀ ਕ੍ਰਾਂਤੀ ਸੀ ਜਿਸ ਵਿਚ ਦੇਸ਼ ਭਰ ਦੇ ਕਿਸਾਨਾਂ ਨੇ ਉਸ ਵਕਤ ਦੇ ਜਗੀਰਦਾਰਾਂ ਅਤੇ ਸਰਕਾਰ ਖ਼ਿਲਾਫ਼ ਵਿਦਰੋਹ ਕਰ ਕੇ ਫਰਾਂਸ ਦੇ ਬਾਦਸ਼ਾਹ ਲੂਈ ਸੋਲ੍ਹਵੇਂ ਨੂੰ ਗ੍ਰਿਫ਼ਤਾਰ ਕਰ ਕੇ ਫਾਂਸੀ ’ਤੇ ਚੜ੍ਹਾ ਦਿੱਤਾ ਅਤੇ ਰਾਜ ਪ੍ਰਬੰਧ ਬਦਲ ਕੇ ਲੋਕ-ਪੱਖੀ ਰਾਜ ਪ੍ਰਬੰਧ ਕਾਇਮ ਕਰ ਦਿੱਤਾ। ਇਸੇ ਤਰ੍ਹਾਂ 1917 ਵਾਲਾ ਰੂਸ ਦਾ ਇਨਕਲਾਬ ਵੀ ਕਿਸਾਨਾਂ ਨੇ ਹੀ ਕੀਤਾ ਜਿਸ ਵਿਚ ਰੂਸ ਦੇ ਜ਼ਾਰ ਨੂੰ ਗ੍ਰਿਫ਼ਤਾਰ ਕਰ ਕੇ ਕਿਸਾਨਾਂ ਅਤੇ ਕਿਰਤੀਆਂ ਦੀ ਹਕੂਮਤ ਕਾਇਮ ਕਰ ਲਈ ਗਈ। ਬਾਅਦ ਵਿਚ ਪ੍ਰਭੂਸੱਤਾ ਵਾਲੇ 15 ਹੋਰ ਰਾਜ (State) ਰੂਸ ਨਾਲ ਸ਼ਾਮਲ ਹੋ ਗਏ ਅਤੇ ਰੂਸ ਦਾ ਨਾਂ ਬਦਲ ਕੇ ਸੋਵੀਅਤ ਯੂਨੀਅਨ ਰੱਖ ਦਿੱਤਾ ਗਿਆ। ਸੋਵੀਅਤ ਯੂਨੀਅਨ ਦੀ ਕਾਇਮੀ ਨੇ ਦੁਨੀਆ ਭਰ ਦੀ ਅਗਾਂਹਵਧੂ ਲਹਿਰ ਨੂੰ ਬਹੁਤ ਵੱਡਾ ਹੁਲਾਰਾ ਦਿੱਤਾ ਅਤੇ ਦੁਨੀਆ ਵਿਚ ਕਿਰਤੀ ਪੱਖੀ ਕਾਨੂੰਨੀ ਵਿਵਸਥਾ ਕੀਤੀ ਗਈ। ਬਹੁਤ ਸਾਰੇ ਯੂਰੋਪੀਅਨ ਦੇਸ਼ਾਂ ਨੇ ਭਾਵੇਂ ਸੋਵੀਅਤ ਯੂਨੀਅਨ ਵਾਲੀ ਸਮਾਜਵਾਦੀ ਪ੍ਰਣਾਲੀ ਨਾ ਅਪਣਾਈ ਪਰ ਉਨ੍ਹਾਂ ਸਭ ਦੇਸ਼ਾਂ ਵਿਚ ਅਪਣਾਈ ਗਈ ਸਮਾਜਿਕ ਸੁਰੱਖਿਆ ਸੋਵੀਅਤ ਯੂਨੀਅਨ ਤੋਂ ਪ੍ਰਭਾਵਿਤ ਹੋਣ ਕਰ ਕੇ ਉਹ ਕਾਨੂੰਨੀ ਵਿਵਸਥਾ ਕੀਤੀ ਗਈ ਜਿਸ ਵਿਚ ਭਾਵੇਂ ਰੁਜ਼ਗਾਰ ਦੇ ਅਧਿਕਾਰ ਨੂੰ ਮੌਲਿਕ ਅਧਿਕਾਰ ਤਾਂ ਨਾ ਬਣਾਇਆ ਗਿਆ (ਜਿਸ ਤਰ੍ਹਾਂ ਸੋਵੀਅਤ ਯੂਨੀਅਨ ਨੇ ਅਪਣਾਇਆ ਸੀ) ਪਰ ਜ਼ਿਆਦਾਤਰ ਦੇਸ਼ਾਂ ਨੇ ਬੇਰੁਜ਼ਗਾਰੀ ਭੱਤੇ ਤੇ ਸਮਾਜਿਕ ਸੁਰੱਖਿਆ ਜਿਸ ਵਿਚ ਪੈਨਸ਼ਨ, ਪ੍ਰਾਵੀਡੈਂਟ ਫੰਡ, ਬੀਮਾ ਆਦਿ ਸ਼ਾਮਿਲ ਸਨ, ਸਭ ਸੋਵੀਅਤ ਯੂਨੀਅਨ ਤੋਂ ਪ੍ਰਭਾਵਿਤ ਹੋ ਕੇ ਕੀਤਾ।

ਸੋਵੀਅਤ ਯੂਨੀਅਨ ਜਿਹੜਾ 1917 ਤੋਂ ਪਹਿਲਾਂ ਆਰਥਿਕ ਸਮੱਸਿਆਵਾਂ ਨਾਲ ਘਿਰਿਆ ਹੋਇਆ ਸੀ ਅਤੇ ਜਿਸ ਵਿਚ ਖੁਰਾਕ ਸਭ ਤੋਂ ਵੱਡੀ ਸਮੱਸਿਆ ਸੀ, ਉਹ ਨਾ ਸਿਰਫ਼ ਦੁਨੀਆ ਦੇ ਖੁਸ਼ਹਾਲ ਦੇਸ਼ਾਂ ਵਿਚ ਹੀ ਗਿਆ ਸਗੋਂ ਉਹ ਵੱਡੀ ਫੌਜੀ ਤਾਕਤ ਵੀ ਬਣ ਗਿਆ। ਇੱਥੋਂ ਤੱਕ ਕਿ ਉਹ ਅਮਰੀਕਾ ਵਾਂਗ ਹੀ ਤਾਕਤਵਰ ਦੇਸ਼ ਬਣਿਆ ਜੋ ਉਸ ਵਕਤ ਦੁਨੀਆ ਦਾ ਸਭ ਤੋਂ ਵਿਕਸਤ ਦੇਸ਼ ਸੀ। ਸੋਵੀਅਤ ਯੂਨੀਅਨ ਹੀ ਦੁਨੀਆ ਦਾ ਪਹਿਲਾ ਉਹ ਦੇਸ਼ ਸੀ ਜਿਸ ਨੇ 1957 ਵਿਚ ਆਪਣੇ ਇਕ ਵਿਅਕਤੀ ਨੂੰ ਪੁਲਾੜ ਵਿਚ ਭੇਜ ਕੇ ਪੁਲਾੜ ਖੋਜ ਦੀ ਨੀਂਹ ਰੱਖੀ ਸੀ।

ਵੀਹਵੀਂ ਸਦੀ ਵਿਚ ਹੋਈਆਂ ਪ੍ਰਮੁੱਖ ਘਟਨਾਵਾਂ ਵਿਚ ਸੋਵੀਅਤ ਯੂਨੀਅਨ ਦਾ ਹੋਂਦ ਵਿਚ ਆਉਣਾ ਉਹ ਘਟਨਾ ਸੀ ਜਿਸ ਨੇ ਦੁਨੀਆ ਭਰ ਦੇ ਗੁਲਾਮ ਦੇਸ਼ਾਂ ਅੰਦਰ ਨਵੀਂ ਜਾਗ੍ਰਿਤੀ ਪੈਦਾ ਕੀਤੀ। ਭਾਰਤ ਦੀ ਸੁਤੰਤਰਤਾ ਦੀ ਲੜਾਈ ਜ਼ਿਆਦਾਤਰ ਸੋਵੀਅਤ ਯੂਨੀਅਨ ਵਿਚ ਪੈਦਾ ਹੋਈ ਅਾਂਗਹਵਧੂ ਲਹਿਰ ਤੋਂ ਵੱਡੀ ਤਰ੍ਹਾਂ ਪ੍ਰਭਾਵਿਤ ਸੀ; ਇਸੇ ਤਰ੍ਹਾਂ ਹੋਰ ਦੇਸ਼ਾਂ ਵਿਚ ਵੀ ਉਨ੍ਹਾਂ ਦੇਸ਼ਾਂ ਦੀ ਸੁਤੰਤਰਤਾ ਨੂੰ ਵੱਡਾ ਹੁਲਾਰਾ ਮਿਲਿਆ। ਸੋਵੀਅਤ ਯੂਨੀਅਨ ਦੇ ਆਰਥਿਕ ਪ੍ਰਬੰਧ ਵਿਚ ਇਹ ਗੱਲ ਮੁੱਖ ਸੀ ਕਿ ਉਤਪਾਦਨ ਦੇ ਸਾਰੇ ਸਾਧਨਾਂ ’ਤੇ ਸਾਰੀ ਜਨਤਾ ਜਾਂ ਸਰਕਾਰ ਦਾ ਕੰਟਰੋਲ ਸੀ; ਉਹ ਉਤਪਾਦਨ ਸਾਧਨ ਭਾਵੇਂ ਖੇਤੀ ਸੀ ਜਾਂ ਉਦਯੋਗ। ਹਰ ਇਕ ਕੋਲ ਰੁਜ਼ਗਾਰ ਦਾ ਅਧਿਕਾਰ ਸੀ; ਜੇ ਰੁਜ਼ਗਾਰ ਨਾ ਹੋਵੇ ਤਾਂ ਉਹ ਕਾਨੂੰਨੀ ਤੌਰ ’ਤੇ ਰੁਜ਼ਗਾਰ ਪ੍ਰਾਪਤ ਕਰ ਸਕਦਾ ਸੀ। ਇਸ ਅਰਥਚਾਰੇ ਨੇ ਤੇਜ਼ ਰਫ਼ਤਾਰ ਨਾਲ ਵਿਕਾਸ ਕੀਤਾ। 1927 ਵਿਚ ਜਦੋਂ ਦੁਨੀਆ ਭਰ ਵਿਚ ਵੱਡੀ ਮੰਦੀ ਫੈਲੀ ਜਿਸ ਕਰ ਕੇ ਹਰ ਰੋਜ਼ ਕੀਮਤਾਂ ਘਟ ਰਹੀਆਂ ਸਨ, ਉਤਪਾਦਿਤ ਇਕਾਈਆਂ ਤੇ ਕਾਰਖਾਨੇ ਬੰਦ ਹੋ ਰਹੇ ਸਨ ਅਤੇ ਕਿਰਤੀ ਬੇਰੁਜ਼ਗਾਰ ਹੋ ਰਹੇ ਸਨ, ਉਸ ਵਕਤ ਦੁਨੀਆ ਭਰ ਵਿਚ ਸਿਰਫ਼ ਸੋਵੀਅਤ ਯੂਨੀਅਨ ਹੀ ਇਕ ਉਹ ਦੇਸ਼ ਸੀ ਜਿੱਥੇ ਨਾ ਕੀਮਤਾਂ ਘਟ ਰਹੀਆਂ ਸਨ ਅਤੇ ਨਾ ਹੀ ਕਿਸੇ ਬੇਰੁਜ਼ਗਾਰੀ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਇੱਥੋਂ ਤੱਕ ਕਿ ਦੁਨੀਆ ਭਰ ਵਿਚ ਇਹ ਰਾਇ ਬਣ ਰਹੀ ਸੀ ਕਿ ਹਰ ਦੇਸ਼ ਨੂੰ ਸੋਵੀਅਤ ਯੂਨੀਅਨ ਵਰਗੀ ਵਿਵਸਥਾ ਬਣਾਉਣੀ ਚਾਹੀਦੀ ਹੈ। ਫਿਰ 1939 ਵਿਚ ਜਦੋਂ ਦੂਸਰੀ ਸੰਸਾਰ ਜੰਗ ਸ਼ੁਰੂ ਹੋਈ ਤਾਂ ਹਰ ਦੇਸ਼ ਵਿਚ ਕੀਮਤਾਂ ਵਧਣ ਦਾ ਰੁਝਾਨ ਪੈਦਾ ਹੋ ਗਿਆ ਅਤੇ ਦਿਨ-ਬ-ਦਿਨ ਕੀਮਤਾਂ ਵਧ ਰਹੀਆਂ ਸਨ, ਵਸਤੂਆਂ ਦੀ ਥੁੜ੍ਹ ਦੀ ਸਮੱਸਿਆ ਸੀ ਪਰ ਸਿਰਫ਼ ਸੋਵੀਅਤ ਯੂਨੀਅਨ ਹੀ ਇਕ ਉਹ ਦੇਸ਼ ਸੀ ਜਿੱਥੇ ਕੀਮਤਾਂ ਵੀ ਸਥਿਰ ਸਨ ਅਤੇ ਥੁੜ੍ਹ ਦੀ ਵੀ ਕੋਈ ਸਮੱਸਿਆ ਨਹੀਂ ਸੀ। 1969 ਤੱਕ ਦੁਨੀਆ ਦੀ 49 ਫ਼ੀਸਦ ਵਸੋਂ (ਜਦੋਂ ਕੋਈ 63 ਫ਼ੀਸਦ ਖੇਤਰ ਵਿਚ ਸਮਾਜਵਾਦੀ ਢਾਂਚਾ ਸੀ ਜਿਸ ਵਿਚ 1949 ਵਿਚ ਚੀਨ ਵੀ ਸ਼ਾਮਲ ਹੋ ਗਿਆ ਸੀ ਤੇ ਉਹ ਆਪਣਾ ਪਛੜਾਪਨ ਦੂਰ ਕਰ ਕੇ ਦੁਨੀਆ ਦੇ ਵਿਕਸਤ ਦੇਸ਼ਾਂ ਵਿਚ ਸ਼ਾਮਲ ਹੋ ਚੁੱਕਾ ਸੀ) ਸਮਾਜਵਾਦੀ ਢਾਂਚੇ ਤਹਿਤ ਆ ਚੁੱਕੀ ਸੀ।

1991 ਵਿਚ ਸੋਵੀਅਤ ਯੂਨੀਅਨ ਦਾ ਸਮਾਜਵਾਦੀ ਢਾਂਚਾ ਢਹਿ-ਢੇਰੀ ਹੋ ਗਿਆ। ਇਸ ਦੇ ਦੁਨੀਆ ਦੇ ਕਰੋੜਾਂ ਲੋਕਾਂ ਦੀ ਅਗਾਂਹਵਧੂ ਸੋਚ ਨੂੰ ਇੰਨੀ ਵੱਡੀ ਢਾਹ ਲਾਈ ਕਿ ਦੁਨੀਆ ਵਿਚ ਇਕ ਵਾਰ ਫਿਰ ਪੂੰਜੀਵਾਦੀ ਪ੍ਰਣਾਲੀ ਅਪਣਾਉਣ ਦੇ ਰੁਝਾਨ ਦਾ ਮੁੱਢ ਬੱਝ ਗਿਆ। ਇਸ ਤੋਂ ਬਾਅਦ ਦੁਨੀਆ ਭਰ ’ਚ ਐੱਲਪੀਜੀ (Liberalisation, Privatisation and Globallsation-ਉਦਾਰੀਕਰਨ, ਨਿੱਜੀਕਰਨ ਅਤੇ ਸੰਸਾਰੀਕਰਨ) ਵੱਲ ਰੁਚੀ ’ਚ ਵਾਧਾ ਹੁੰਦਾ ਗਿਆ। ਸੋਵੀਅਤ ਯੂਨੀਅਨ ’ਚ ਜਿੱਥੇ ਪ੍ਰਾਈਵੇਟ ਜਾਇਦਾਦ ਦੀ ਜਗ੍ਹਾ ਜਨਤਾ ਦੇ ਆਰਥਿਕਤਾ ’ਤੇ ਕੰਟਰੋਲ ਨੂੰ ਆਰਥਿਕ ਸਮੱਸਿਆਵਾਂ ਦਾ ਹੱਲ ਮੰਨਿਆ ਗਿਆ ਸੀ, ਉੱਥੇ ਐੱਲਪੀਜੀ ਤਹਿਤ ਜਨਤਾ ਜਾਂ ਸਰਕਾਰ ਦੇ ਕੰਟਰੋਲ ਨੂੰ ਆਰਥਿਕ ਸਮੱਸਿਆਵਾਂ ਦੀ ਜੜ੍ਹ ਮੰਨਿਆ ਗਿਆ ਅਤੇ ਪ੍ਰਾਈਵੇਟ ਪੂੰਜੀ ਜਿਹੜੀ ਆਰਥਿਕ ਸਮੱਸਿਆ ਦੀ ਜੜ੍ਹ ਮੰਨੀ ਗਈ ਸੀ, ਉਸ ਨੂੰ ਆਰਥਿਕ ਸਮੱਸਿਆਵਾਂ ਦਾ ਹੱਲ ਮੰਨਿਆ ਗਿਆ। ਸੋਵੀਅਤ ਯੂਨੀਅਨ ਢਹਿ-ਢੇਰੀ ਹੋ ਗਿਆ ਅਤੇ ਉਸ ਵਿਚ ਸ਼ਾਮਲ ਸਾਰੇ ਹੀ 15 ਰਾਜ ਵੱਖ ਵੱਖ ਰਾਜ (State) ਬਣ ਗਏ ਜਿਨ੍ਹਾਂ ਵਿਚ ਉਜ਼ਬੇਕਿਸਤਾਨ, ਕਜ਼ਾਖਿਸਤਾਨ, ਯੂਕਰੇਨ, ਜਾਰਜੀਆ ਆਦਿ ਸ਼ਾਮਲ ਸਨ। ਫਿਰ ਇਨ੍ਹਾਂ ਵਿਚਕਾਰ ਰਾਜਸੀ ਕੁੜੱਤਣ ਵਧ ਗਈ, ਯੂਕਰੇਨ-ਜੰਗ ਵਾਲੇ ਹਾਲਾਤ ਬਣ ਗਏ ਭਾਵੇਂ ਉਹ ਸਭ ਰਾਜ ਪਹਿਲਾਂ ਸੋਵੀਅਤ ਯੂਨੀਅਨ ਦਾ ਹਿੱਸਾ ਸਨ।

ਸੋਵੀਅਤ ਯੂਨੀਅਨ ਦਾ ਢਹਿ-ਢੇਰੀ ਹੋਣਾ ਦੁਨੀਆ ਦੇ ਇਤਿਹਾਸ ਦੀ ਬਹੁਤ ਮਹੱਤਵਪੂਰਨ ਘਟਨਾ ਸੀ ਜਿਸ ਨੇ ਦੁਨੀਆ ਭਰ ਦੇ ਅਗਾਂਹਵਧੂ ਵਿਚਾਰਵਾਨਾਂ ਨੂੰ ਡੂੰਘੀ ਨਿਰਾਸ਼ਾ ਦਿੱਤੀ ਜਿਹੜੇ ਹਰ ਇਕ ਵਿਚ ਬਰਾਬਰੀ ਅਤੇ ਬਰਾਬਰੀ ਦੇ ਮੌਕੇ ਦੇਖਦੇ ਸਨ। ਇਹ ਗੱਲ ਇਕ ਵਾਰ ਨਹੀਂ ਬਲਕਿ ਹਜ਼ਾਰਾਂ ਵਾਰ ਸਾਬਤ ਹੋ ਚੁੱਕੀ ਹੈ ਕਿ ਆਰਥਿਕ ਨਾ-ਬਰਾਬਰੀ ਜਿੱਥੇ ਮਨੁੱਖੀ ਅਧਿਕਾਰਾਂ ਦੀ ਪ੍ਰਾਪਤੀ ਲਈ ਰੁਕਾਵਟ ਹੈ, ਉੱਥੇ ਉਹ ਆਰਥਿਕ ਵਿਕਾਸ ਵਿਚ ਵੀ ਰੁਕਾਵਟ ਹੈ। ਬਹੁਤ ਸਾਰੇ ਯੂਰੋਪੀਅਨ ਦੇਸ਼ ਜਿਨ੍ਹਾਂ ਵਿਚ ਭਾਵੇਂ ਪੂੰਜੀਵਾਦੀ ਪ੍ਰਣਾਲੀ ਹੈ ਪਰ ਉਨ੍ਹਾਂ ਨੇ ਆਰਥਿਕ ਬਰਾਬਰੀ ਬਣਾਉਣ

# ਇੰਟਰਨੈਸ਼ਨਲ ਪੰਜਾਬੀ ਕਵੀ ਸਭਾ ਵੱਲੋਂ ਹਾਸ-ਵਿਅੰਗ ਪੁਸਤਕ ਲੋਕ ਅਰਪਣ

**ਨਵੀ ਦਿੱਲੀ:** ਸ਼ਾਇਰ ਅਮਰਜੀਤ ਸਿੰਘ 'ਅਮਰ' (ਸਕੱਤਰ, ਸਪਤ-ਸ੍ਰਿੰਗ ਇੰਟਰਨੈਸ਼ਨਲ ਪੰਜਾਬੀ ਕਵੀ ਸਭਾ) ਵੱਲੋਂ, ਵੈਸਟ ਦਿੱਲੀ ਦੇ ਜਨਕ ਪੁਰੀ ਕਲੱਬ ਵਿਖੇ ਕੈਨੇਡਾ ਵਾਸੀ ਲੇਖਕ ਅਸ਼ਵਨੀ ਮਧੁਰ ਪਾਹਵਾ ਦੁਆਰਾ ਸੰਪਾਦਤ ਪੁਸਤਕ 'ਵੰਨ ਸੁਵੰਨੇ ਹਾਸ-ਵਿਅੰਗ' ਨੂੰ ਲੋਕ ਅਰਪਣ ਕਰਵਾਉਣ ਸਬੰਧੀ ਸਮਾਗਮ ਕੀਤਾ ਗਿਆ।

ਸਮਾਗਮ 'ਚ ਸਟੇਜ ਸਕੱਤਰ ਦੀ ਭੂਮਿਕਾ ਜਾਣੇ-ਪਛਾਣੇ ਵਿਦਵਾਨ ਪ੍ਰੋ. ਮਨਜੀਤ ਸਿੰਘ (ਸਾਬਕਾ ਮੁਖੀ, ਪੰਜਾਬੀ ਵਿਭਾਗ, ਦਿੱਲੀ ਯੂਨੀਵਰਸਟਿ) ਨੇ ਬਾਖੂਬੀ ਨਿਭਾਈ। ਸਾਬਕਾ ਸੰਸਦ ਮੈਂਬਰ ਹਰਿਵਿੰਦਰ ਸਿੰਘ ਹੰਸਪਾਲ ਸਮਾਗਮ ਦੇ ਮੁੱਖ ਮਹਿਮਾਨ ਸਨ ਜਦਕਿ ਪ੍ਰੋ. ਹਰਪ੍ਰੀਤ ਕੌਰ (ਪ੍ਰਿੰਸੀਪਲ ਮਾਤਾ ਸੁੰਦਰ ਕਾਲਜ, ਦਿੱਲੀ) ਨੇ ਸਮਾਗਮ ਦੀ ਪ੍ਰਧਾਨਗੀ ਕੀਤੀ। ਕਿਤਾਬ ਉਪਰ ਬੋਲਦਿਆਂ ਪ੍ਰੋ. ਕੁਲਦੀਪ ਕੌਰ ਪਾਹਵਾ ਨੇ ਪੰਜਾਬੀ ਹਾਸ-ਵਿਅੰਗ ਦੀ ਲੰਮੀ ਪਰੰਪਰਾ ਦੇ ਅੰਤਰਗਤ ਰੱਖ ਕੇ, ਚਰਚਾ ਦਾ ਵਿਸ਼ਾ ਬਣਾਇਆ। ਪ੍ਰੋ. ਹਰਬੰਸ ਸਿੰਘ ਨੇ ਵੀ ਕਿਤਾਬ ਦੀ ਅਹਿਮੀਅਤ ਨੂੰ ਉੱਭਾਰਿਆ। ਬਲਵਿੰਦਰ ਸਿੰਘ ਸੋਢੀ ਨੇ ਆਪਣੇ ਪੇਪਰ ਵਿਚ ਇਸ ਕਿਤਾਬ ਦਾ ਪਾਠ ਕੇਂਦਰਿਤ ਅਧਿਐਨ ਪੇਸ਼ ਕੀਤਾ।

ਉਪਰੰਤ ਪ੍ਰੋ. ਹਰਮੋਹਿੰਦਰ ਸਿੰਘ, ਪ੍ਰੋ. ਰਵੇਲ ਸਿੰਘ, ਹਰਵਿੰਦਰ ਸਿੰਘ ਹੰਸਪਾਲ, ਪ੍ਰਿੰਸੀਪਲ (ਪ੍ਰੋ.) ਹਰਪ੍ਰੀਤ ਕੌਰ ਨੇ ਵੀ ਇਸ ਪੁਸਤਕ ਉਪਰ, ਆਪੋ ਆਪਣੇ ਵਿਚਾਰ ਸਾਂਝੇ ਕੀਤੇ। ਪ੍ਰੋ. ਰਵੇਲ ਸਿੰਘ ਨੇ ਜਿੱਥੇ ਅੰਦਰ-ਰਾਸ਼ਟਰੀ ਪੱਧਰ 'ਤੇ ਰਚੇ ਜਾ ਰਹੇ ਹਾਸ-ਵਿਅੰਗਾਂ ਦੇ ਸੰਦਰਭ ਵਿਚ, ਇਸ ਪੁਸਤਕ ਦੀ ਭੂਮਿਕਾ ਨੂੰ ਬਾਖੂਬੀ ਉਭਾਰਿਆ, ਉੱਥੇ ਪ੍ਰੋ. ਹਰਮੋਹਿੰਦਰ ਸਿੰਘ ਨੇ, ਕੈਨੇਡਾ ਵਰਗੇ ਮੁਲਕ ਦੀ ਰੁਝੇਵਿਆਂ ਤੇ ਸੰਘਰਸ਼ਾਂ ਨਾਲ ਭਰੀ ਜ਼ਿੰਦਗੀ 'ਚ ਹਾਸ-ਵਿਅੰਗ ਦੀ ਅਹਿਮੀਅਤ ਨੂੰ ਉਭਾਰਿਆ।

ਹੰਸਪਾਲ ਹੋਰਾਂ ਨੇ, ਪੰਜਾਬੀਆਂ ਦੀ ਪੁਸਤਕਾਂ ਨੂੰ ਪੜ੍ਹਨ ਦੀ ਘੱਟ ਰਹੀ ਰੁਚੀ ਦਾ ਮਸਲਾ ਚੁੱਕਿਆ। ਇਸ ਦੌਰਾਨ ਸਾਰਿਆਂ ਨੇ ਹਲਕੇ-ਫੁਲਕੇ ਹਾਸ-ਵਿਅੰਗ ਸੁਣਾ ਕੇ, ਸਰੋਤਿਆਂ ਨੂੰ ਖੂਬ ਹਸਾਇਆ।

# ਸ਼੍ਰੋਮਣੀ ਸਾਹਿਤਕਾਰ ਸੀ.ਆਰ. ਮੋਦਗਿਲ ਦਾ ਦੇਹਾਂਤ

**ਪਟਿਆਲਾ :** ਪੰਜਾਬੋਂ ਬਾਹਰ ਸ਼੍ਰੋਮਣੀ ਸਾਹਿਤਕਾਰ ਅਤੇ ਹਰਿਆਣਾ ਦੀ ਪੰਜਾਬ ਸਾਹਿਤ ਅਕਾਦਮੀ ਦੇ ਚੇਅਰਮੈਨ ਸੀ.ਆਰ. ਮੋਦਗਿਲ ਦਾ 85 ਸਾਲ ਦੀ ਉਮਰ ਵਿੱਚ ਦੇਹਾਂਤ ਹੋ ਗਿਆ। ਉਨ੍ਹਾਂ ਨੇ 13 ਦੇ ਕਰੀਬ ਕਿਤਾਬਾਂ ਲਿਖੀਆਂ ਜਿਨ੍ਹਾਂ ਵਿੱਚ ਕਹਾਣੀ ਸੰਗ੍ਰਹਿ ਤੇ ਵਾਰਤਕ ਪੁਸਤਕਾਂ ਸ਼ਾਮਲ ਹਨ। ਉਹ ਭਾਸ਼ਾ ਵਿਭਾਗ ਪੰਜਾਬ ਵਿੱਚੋਂ ਬਤੌਰ ਅਸਿਸਟੈਂਟ ਡਾਇਰੈਕਟਰ 1997 ਵਿੱਚ ਸੇਵਾਮੁਕਤ ਹੋਏ



ਸਨ। ਅੱਜ ਕੱਲ੍ਹ ਉਹ ਕੁਰੂਕਸ਼ੇਤਰ ਵਿੱਚ ਰਹਿ ਰਹੇ ਸਨ। ਸ੍ਰੀ ਮੋਦਗਿਲ ਦੇ ਦੇਹਾਂਤ 'ਤੇ ਭਾਸ਼ਾ ਵਿਭਾਗ ਦੀ ਸੰਯੁਕਤ ਡਾਇਰੈਕਟਰ ਵੀਰਪਾਲ ਕੌਰ, ਸਹਾਇਕ ਡਾਇਰੈਕਟਰ ਸਤਨਾਮ ਸਿੰਘ, ਜਾਗੋ ਇੰਟਰਨੈਸ਼ਨਲ ਦੇ ਸੰਪਾਦਕ ਡਾ. ਭਗਵੰਤ ਸਿੰਘ ਤੇ ਪੰਜਾਬੀ ਸਾਹਿਤ ਸਭਾ ਦੇ ਪ੍ਰਧਾਨ ਡਾ. ਦਰਸ਼ਨ ਸਿੰਘ ਆਸ਼ਟ ਆਦਿ ਹੋਰ ਸਾਹਿਤਕ ਅਦਾਰਿਆਂ ਨੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ।

ਲਈ ਕਾਨੂੰਨੀ ਪ੍ਰਕਿਰਿਆ ਅਪਣਾਈ ਹੈ। ਚੀਨ ਦੁਨੀਆ ਦਾ ਸਭ ਤੋਂ ਵੱਡਾ ਸਮਾਜਵਾਦੀ ਦੇਸ਼ ਭਾਵੇਂ ਪ੍ਰਾਈਵੇਟ ਜਾਇਦਾਦ ਦੀ ਖੁੱਲ੍ਹ ਨੂੰ ਤਾਂ ਪ੍ਰਵਾਨ ਕਰਦਾ ਹੈ ਪਰ ਉਹ ਵੀ ਆਮ ਸ਼ਹਿਰੀਆਂ ਦੀ ਆਰਥਿਕ ਬਰਾਬਰੀ ਬਣਾਈ ਰੱਖਣ ਲਈ ਸਫ਼ਲ ਹੋਇਆ ਹੈ ਜਦੋਂਕਿ ਰੂਸ ਜਿਹੜਾ ਸੋਵੀਅਤ ਯੂਨੀਅਨ ਦਾ ਮੋਹਰੀ ਰਾਜ ਸੀ, ਉਸ ਵਿਚ ਹੁਣ ਆਰਥਿਕ ਨਾ-ਬਰਾਬਰੀ ਬਹੁਤ ਸਾਰੇ ਵਿਕਾਸ ਕਰ ਰਹੇ ਦੇਸ਼ਾਂ ਤੋਂ ਵੀ ਜ਼ਿਆਦਾ ਵਧ ਰਹੀ ਹੈ।

ਉਂਝ, ਸੋਵੀਅਤ ਯੂਨੀਅਨ ਦੇ ਮੋਹਰੀ ਰਹੇ ਰੂਸ ਵਿਚ ਆਮ ਸ਼ਖ਼ਸ ਅੱਜ ਵੀ ਉਨ੍ਹਾਂ ਕਦਰਾਂ-ਕੀਮਤਾਂ ਦਾ ਸਤਿਕਾਰ ਕਰਦਾ ਹੈ ਜਿਹੜੀਆਂ ਉਸ ਦੇਸ਼ ਨੇ 1917 ਵਿਚ ਅਪਣਾਈਆਂ ਸਨ। ਮੈਂ 2016 ਵਿਚ ਰੁਮਾਨੀਆ ਜਾਣਾ ਸੀ ਅਤੇ ਰਸਤੇ ਵਿਚ ਮੈਨੂੰ ਕੋਈ 4-5 ਘੰਟੇ ਮਾਸਕੋ ਦੇ ਹਵਾਈ ਅੱਡੇ 'ਤੇ ਰੁਮਾਨੀਆ ਜਾਣ ਵਾਲੇ ਜਹਾਜ਼ ਦੀ ਉਡੀਕ ਕਰਨੀ ਪਈ। ਏਅਰਪੋਰਟ 'ਤੇ ਜਦੋਂ ਮੈਂ ਚਾਹ ਪੀਣ ਲੱਗਾ ਤਾਂ ਉੱਥੇ ਹਵਾਈ ਜਹਾਜ਼ਾਂ ਨਾਲ ਸਬੰਧਿਤ ਅਤੇ ਹੋਰ ਕਰਮਚਾਰੀਆਂ ਦੇ ਮੋਢਿਆਂ 'ਤੇ ਦਾਤਰੀ ਤੇ ਹਥੌੜੇ (ਕਿਸਾਨਾਂ ਤੇ ਕਿਰਤੀਆਂ ਦੇ ਪ੍ਰਤੀਕ) ਦੇ ਨਿਸ਼ਾਨਾਂ ਵਾਲੇ ਬੈਜ ਲੱਗੇ ਦੇਖੇ। ਪੁੱਛਣ 'ਤੇ ਉਨ੍ਹਾਂ ਕਰਮਚਾਰੀਆਂ ਨੇ ਦੱਸਿਆ: "ਅਸੀਂ ਹੁਣ ਵੀ ਇਨ੍ਹਾਂ ਨਿਸ਼ਾਨਾਂ ਦਾ ਸਤਿਕਾਰ ਕਰਦੇ ਹਾਂ ਕਿਉਂ ਜੋ ਇਹ ਆਰਥਿਕ ਬਰਾਬਰੀ ਵਾਲੇ ਸਮਾਜ ਦੀ ਯਾਦ ਕਰਾਉਂਦੇ ਹਨ।" ਪਰ ਜਦੋਂ ਮੈਂ ਚਾਹ ਦਾ ਭੁਗਤਾਨ ਕਰਨ ਲੱਗਾ ਤਾਂ ਰੈਸਟੋਰੈਂਟ ਦਾ ਮਾਲਕ ਕਹਿਣ ਲੱਗਾ: "ਅਸੀਂ ਜਾਂ ਤਾਂ ਰੂਬਲ (ਰੂਸ ਦੀ ਕਰੰਸੀ) ਜਾਂ ਡਾਲਰ ਹੀ ਪ੍ਰਵਾਨ ਕਰਦੇ ਹਾਂ।" ਇਹ ਸੁਣ ਕੇ ਬੜਾ ਅਜੀਬ ਲੱਗਿਆ ਕਿ ਉਹ ਡਾਲਰ ਜਿਹੜੀ ਅਮਰੀਕਾ ਦੀ ਕਰੰਸੀ ਹੈ, ਉਸ ਨੂੰ ਕਿੰਨੀ ਅਹਿਮੀਅਤ ਦਿੱਤੀ ਜਾ ਰਹੀ ਹੈ, ਭਾਵੇਂ ਕੋਈ 50 ਸਾਲ ਦੀ ਸਰਦ ਜੰਗ ਵਿਚ ਅਮਰੀਕਾ ਹੀ ਰੂਸ ਦੇ ਮੁੱਖ ਨਿਸ਼ਾਨੇ 'ਤੇ ਸੀ। ਉਸ ਸਰਦ ਜੰਗ ਵਿਚ ਦੋਵੇਂ ਦੇਸ਼ ਇਕ-ਦੂਸਰੇ ਨੂੰ ਲਗਾਤਾਰ ਨੀਵਾਂ ਦਿਖਾਉਣ ਦੀ ਕੋਈ ਕਸਰ ਨਹੀਂ ਸਨ ਛੱਡਦੇ। ਸੋਵੀਅਤ ਯੂਨੀਅਨ ਦੇ ਢਹਿ-ਢੇਰੀ ਹੋਣ ਨਾਲ ਪ੍ਰਾਈਵੇਟ ਜਾਇਦਾਦ ਨੂੰ ਜਿਹੜਾ ਉਤਸ਼ਾਹ ਮਿਲਿਆ ਹੈ, ਉਸ ਨੂੰ ਕਿਰਤੀ ਕਾਨੂੰਨਾਂ ਵਿਚ ਪ੍ਰਵਾਨ ਕੀਤਾ ਗਿਆ ਹੈ। ਇਹੋ ਵਜ੍ਹਾ ਹੈ ਕਿ ਇਸ ਰੁਝਾਨ ਵਿਚ ਦੁਨੀਆ ਭਰ ਵਿਚ ਨਿਯਮਤ ਕਿਰਤੀਆਂ ਦੀ ਜਗ੍ਹਾ ਠੇਕੇ ਦੇ ਕਿਰਤੀ, ਪੈਨਸ਼ਨ ਦਾ ਖ਼ਾਤਮਾ, ਕੱਚੀਆਂ ਨੌਕਰੀਆਂ, ਆਰਥਿਕ ਨਾ-ਬਰਾਬਰੀ ਕਰ ਕੇ ਆਰਥਿਕ ਅਤੇ ਸਿਆਸੀ ਸ਼ੋਸ਼ਣ ਵਰਗੀਆਂ ਸਭ ਬੁਰਾਈਆਂ ਲਗਾਤਾਰ ਵਧ ਰਹੀਆਂ ਹਨ।

–ਅਮਰ ਭਾਰਤੀ



# ਪੰਜਾਬੀ ਸੂਬਾ ਤੇ ਅਸੀਂ ਪੰਜਾਬੀ

**(ਭਾਰਤ ਦੀ ਰਾਜਧਾਨੀ ਦਿੱਲੀ ਵਿਚ ਕਿਸੇ ਸਮੇਂ ਪੰਜਾਬੀ ਭਾਸ਼ਾ ਵਿਚ ਛੱਪਣ ਵਾਲਾ ਇਕੋ ਇਕ ਰੋਜ਼ਾਨਾ ਅਖਬਾਰ ਸੀ-'ਨਵਾਂ ਹਿੰਦੁਸਤਾਨ'। ਜਿਸਦੇ ਮੁਖ ਸੰਪਾਦਕੀ ਲੇਖਕ ਸਨ ਸਾਡੇ ਮਾਣਯੋਗ ਚਾਚਾ ਜੀ ਡਾ. ਅਮਰ ਭਾਰਤੀ। ਸਾਲ-1965-66 ਵਿਚ ਪੰਜਾਬ ਦੀ ਸਿਆਸਤ ਨੇ 'ਪੰਜਾਬੀ ਸੂਬਾ' ਦੇ ਸੰਦਰਭ ਵਿਚ ਜਿਹੜੇ ਪੈਂਤੜੇ ਦਿਖਾਏ ਉਨ੍ਹਾਂ ਪੈਂਤੜਿਆਂ ਨੂੰ ਡਾ. ਅਮਰ ਭਾਰਤੀ ਨੇ ਦੇਸ਼ ਦੀ ਅਖੰਡਤਾ, ਕੌਮੀ ਏਕਤਾ ਅਤੇ ਧਾਰਮਕ ਸਹਿਹੋਂਦ ਨੂੰ ਖਤਰਾ ਦਸਦਿਆਂ ਕਈ ਇਕ ਸੰਪਾਦਕੀ ਲੇਖ ਲੜੀ ਰੂਪ ਵਿਚ ਰੋਜ਼ਨਾ 'ਨਵਾਂ ਹਿੰਦੁਸਤਾਨ' ਵਿਚ ਪ੍ਰਕਾਸ਼ਤ ਕੀਤੇ ਸਨ। ਉਹਨਾ ਸੰਪਾਦਕੀ ਲੇਖਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਇਕ ਕਿਤਾਬਚੇ ਰੂਪ ਵਿਚ ਵੀ ਸੰਗ੍ਰਹਿ ਕੀਤਾ ਗਿਆ ਸੀ। ਇਹਨਾ ਦਿਨਾਂ ਵਿਚ ਚੰਡੀਗੜ੍ਹ ਨੂੰ ਮੁੱਦਾ ਬਣਾ ਕੇ ਕੁਝ ਉਹੋ ਜਿਹੀ ਸਿਆਸਤ ਪੰਜਾਬ ਅਤੇ ਹਰਿਆਣਾ ਵਿਚ ਭਖੀ ਹੋਈ ਹੈ। ਸੋ 'ਵਰਤਮਾਨ ਹਿੰਦੁਸਤਾਨ' ਦੇ ਪਾਠਕਾਂ ਵਾਸਤੇ ਉਸ ਸਮੇਂ ਪ੍ਰਕਾਸ਼ਤ ਹੋਏ ਸੰਪਾਦਕੀ ਲੇਖਾਂ ਨੂੰ ਮੁੜ ਲੜੀਵਾਰ ਪ੍ਰਕਾਸ਼ਤ ਕਰਨ ਜਾ ਰਹੇ ਹਾਂ। ਤਾਕਿ ਸਾਡੇ ਸਿਆਸੀ ਲੀਡਰ ਬੀਤੇ ਇਤਿਹਾਸ ਦਾ ਸ਼ੀਸ਼ਾ ਨਾਲੋ-ਨਾਲ ਦੇਖ ਸਕਣ ਅਤੇ 'ਵਰਤਮਾਨ ਹਿੰਦੁਸਤਾਨ' ਦੇ ਪਾਠਕ ਵੀ ਜਾਣੂ ਹੋ ਸਕਣ -ਸਰਬ ਸ਼ਕਤੀਮਾਨ)**

## ਪੰਜਾਬੀ ਸੂਬਾ ਤੇ ਕਮਿਊਨਿਸਟ

**(21 ਅਤੂਬਰ 1965)**

1947 ਤੋਂ ਪਹਿਲਾਂ ਪੰਜਾਬ ਦੀ ਕਮਿਊਨਿਸ਼ਟ ਪਾਰਟੀ ਨੇ ਇਕ ਵਾਰੀ ਵੀ ਇਹ ਨਹੀਂ ਕਿਹਾ ਕਿ ਅਜ਼ਾਦੀ ਮਿਲਣ ਤੋਂ ਬਾਅਦ ਪੰਜਾਬ ਦੀ ਭਸ਼ਾਈ ਆਧਾਰ ਉਤੇ ਪੁਨਰ ਰਚਨਾ ਕੀਤੀ ਜਾਏਗੀ ਅਤੇ ਹਰਿਆਣੇ ਨੂੰ ਅੱਡ ਕਰ ਦਿਤਾ ਜਾਏਗਾ।

ਅਜ਼ਾਦੀ ਤੋਂ ਪਹਿਲਾਂ ਦੇ ਪੰਜਾਬ ਤੇ ਅਜ ਦੇ ਪੰਜਬ ਵਿਚ ਬੁਨਿਆਦੀ ਫ਼ਰਕ ਹੈ। ਓਦੋਂ ਦੇ ਪੰਜਾਬ ਦਾ ਬਹੁਤਾ ਹਿਸਾ ਅਜ ਪਾਕਿਸਤਾਨ ਵਿਚ ਹੈ, ਪੰਜਾਬੀ ਬੋਲਣ ਵਾਲਾ ਬਹੁਤਾ ਇਲਾਕਾ ਇਸ ਵੇਲੇ ਪਾਕਿਸਤਾਨ ਦਾ ਹਿਸਾ ਹੈ। ਉਸ ਵਡੇ ਹਿਸੇ ਦੇ ਪੰਜਾਬੀ ਓਧਰੋਂ ਉਜੜ ਕੇ ਹਰਿਆਣੇ ਵਿਚ ਵਸ ਗਏ ਹਨ। ਕੇਂਦਰੀ ਪੰਜਾਬ ਵਿਚ ਜ਼ਮੀਨ ਦੀ ਤੰਗੀ ਹੈ। ਉਹ ਜ਼ਮੀਨ 1947 ਤੋਂ ਪਹਿਲਾਂ ਦੇ ਵਸਨੀਕਾਂ ਨੂੰ ਵੀ ਪੂਰੀ ਨਹੀਂ ਆ ਰਹੀ ਤੇ ਓਧਰੋਂ ਵੀ ਬਹੁਤ ਸਾਰੇ ਲੋਕਾਂ ਨੇ ਹਰਿਆਣੇ ਦੇ ਕੁਝ ਇਲਾਕਿਆਂ ਵਿਚ ਜ਼ਮੀਨਾਂ ਖਰੀਦੀਆਂ ਤੇ ਵਸਾਈਆਂ ਹਨ।

ਹਰਿਆਣੇ ਵਿਚ ਪਛਮੀ ਪੰਜਾਬ ਤੇ ਪਛਮੀ ਪੰਜਾਬ ਨਾਲ ਲਗਦੇ ਪੂਰਬੀ ਪੰਜਾਬ ਦੇ ਕੁਝ ਹਿਸਿਆਂ ਦੇ ਲੋਕ ਭਾਰੀ ਗਿਣਤੀ ਵਿਚ ਆ ਵੱਸੇ ਹਨ।

ਇੰਜ ਪੰਜਾਬ ਦੀ ਸਥਿਤੀ ਵਿਚ ਇਕ ਬੁਨਿਆਦੀ ਫਰਕ ਪਿਆ ਹੈ ਜਿਹੜਾ ਕਿ ਆਂਧਰਾ, ਮਹਾਂਰਾਸ਼ਟਰ ਤੇ ਗੁਜਰਾਤ ਆਦਿ ਵਿਚ ਨਹੀਂ ਪਿਆ। ਇਹ ਲੋਕ ਪੰਜਾਬੀ ਹਨ ਤੇ ਪੰਜਾਬੀ ਹੋਣ ਦੀ ਹੈਸੀਅਤ ਵਿਚ ਇਹਨਾਂ ਨੂੰ ਪੰਜਾਬੀ ਜ਼ਬਾਨ ਨੂੰ ਮਿਲਣ ਵਾਲੇ ਦਰਜੇ ਦੀਆਂ ਸਾਰੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਜੇ ਹਰਿਆਣੇ ਨੂੰ ਬਾਕੀ ਦੇ ਪੰਜਾਬ ਨਾਲੋਂ ਅੱਡ ਕਰ ਦਿਤਾ ਜਾਵੇ ਤਾਂ ਹਰਿਆਣੇ ਵਿਚ ਵਸਦੇ ਪੱਛਮੀ ਪੰਜਾਬ ਦੇ ਵਸਨੀਕਾਂ ਨੂੰ ਪੰਜਾਬੀ ਜ਼ਬਾਨ ਸਬੰਧੀ ਸਾਰੀਆਂ ਸਹੂਲਤਾਂ ਤੋਂ ਵਿਰਵਿਆਂ ਹੋਣਾ ਪਵੇਗਾ ਅਤੇ ਜਾਂ ਵਧ ਤੋਂ ਵਧ ਉਹ ਸਹੂਲਤਾਂ ਮਿਲਣਗੀਆਂ ਜਿਹੜੀਆਂ ਹੋਰਨਾਂ ਸੂਬਿਆਂ ਵਿਚ ਵਸਦੇ ਦੁਰੇਡੀਆਂ ਭਾਸ਼ਾਵਾਂ ਦੇ ਲੋਕਾਂ ਨੂੰ ਮਿਲਦੀਆਂ ਹਨ। ਉਸ ਹਾਲਾਤ ਵਿਚ ਪਛਮੀ ਪੰਜਾਬ ਤੋਂ ਆਏ ਲੋਕਾਂ ਲਈ ਵੱਡੀ ਗਿਣਤੀ ਵਿਚ ਫਿਰ ਵਖਰੇ ਪੰਜਾਬੀ ਸਕੂਲਾਂ ਦੀ ਲੋੜ ਹੋਵੇਗੀ। ਅਦਾਲਤਾਂ, ਕਚਹਿਰੀਆਂ ਤੇ ਦਫਤਰਾਂ ਵਿਚ ਫਿਰ ਉਹੋ ਪੰਜਾਬੀ ਤੇ ਹਿੰਦੀ ਦਾ ਸਵਾਲ ਖੜੇ ਰਹੇਗਾ।

ਅਤੇ ਇਸ ਤੋਂ ਵੀ ਵੱਡਾ ਤੇ ਸਭ ਤੋਂ ਵਧ ਖਤਰਨਾਕ ਸਵਾਲ ਹੋਵੇਗਾ ਪੁਰਾਣੇ ਮੁਕਾਮੀ ਲੋਕਾਂ ਦਾ ਤੇ 1947 ਤੋਂ ਬਾਅਦ ਬਾਹਰੋਂ ਆਏ ਲੋਕਾਂ ਦੀ ਨੌ ਅਬਾਦੀ ਦਾ। ਜੇ ਹਰਿਆਣੇ ਦੇ ਲੋਕਾਂ ਨੂੰ ਗੈਰ ਪੰਜਾਬੀ ਮੰਨ ਕੇ ਉਹਨਾਂ ਨਾਲੋਂ ਅਡਰਾ ਪੰਜਾਬੀ ਸੂਬਾ ਹੀ ਬਨਣਾ ਹੈ ਤਾਂ ਉਸ ਗੈਰ ਪੰਜਾਬੀ ਇਲਾਕੇ ਵਿਚ ਉਥੋਂ ਦੇ ਪੁਰਾਣੇ ਲੋਕਾਂ ਦੇ ਲਗਭਗ ਬਰਾਬਰ, ਜਾਂ ਕਿਤੇ ਵਧ ਤੇ ਕਿਤੇ ਘਟ ਪੰਜਾਬੀ ਨੌ ਆਬਾਦ ਕਾਰੀ ਬਾਰੇ ਉਥੋਂ ਦੇ ਅਸਲ ਵਸਨੀਕਾਂ ਦੀਆਂ ਭਾਵਨਾਵਾਂ ਦਾ ਵਿਕਾਸ ਕਿਵੇਂ ਹੋਵੇਗਾ, ਇਸ ਦਾ ਅਨੁਮਾਨ ਹਰ ਕੋਈ ਲਗਾ ਸਕਦਾ ਹੈ। ਅਜ ਨਹੀਂ ਤਾਂ ਪੰਜ, ਦਸ, ਵੀਹ ਜਾਂ ਪੰਜਾਹ ਸਾਲ ਬਾਅਦ ਤੰਗ ਨਜ਼ਰ ਕੌਮੀਅਤ ਦੀ ਭਾਵਨਾ ਹਰਿਆਣੇ ਦੇ ਅਖੌਤੀ ਗੈਰ ਪੰਜਾਬੀ ਲੋਕਾਂ ਦੇ ਮਨ ਵਿਚ ਪੰਜਾਬੀਆਂ ਦੇ ਪ੍ਰਤੀ ਵਿਰੋਧ ਜਾਗੇਗਾ, ਉਹ ਇਹ ਸਮਝਣ ਲਈ ਮਜਬੂਰ ਹੋਣਗੇ ਕਿ ਇਹ ਗੈਰ ਲੋਕ ਸਾਡੀ ਧਰਤੀ ਦੀ ਪੈਦਾਵਾਰ ਵਿਚ, ਸਾਡੇ ਦਫਤਰਾਂ ਦੀਆਂ ਨੌਕਰੀਆਂ ਵਿਚ ਹਿਸਾ ਵੰਡਾ ਰਹੇ ਹਨ- ਜੋ ਕਿ ਗੈਰ ਮੁਨਾਸਿਬ ਹੈ। ਹਰਿਆਣਾ ਪ੍ਰਾਂਤ ਬਣ ਜਾਣ ਨਾਲ ਜਾਂ ਪੰਜਾਬੀ ਸੂਬਾ ਬਣ ਜਾਣ ਨਾਲ ਹਰਿਆਣਾ ਵਿਚ ਸਮਸਿਆਵਾਂ ਜਿਸ ਨਵੀਂ ਸ਼ਕਲ ਵਿਚ ਉਭਰਨਗੀਆਂ ਉਨ੍ਹਾਂ ਬਾਰੇ ਕਮਿਊਨਿਸ਼ਟ ਪਾਰਟੀ ਖਾਮੋਸ਼ ਹੈ। ਦੋਭਾਸ਼ੀ ਪੰਜਾਬ ਰਹਿਣ ਨਾਲ ਵੀ ਕਮਿਊਨਿਸ਼ਟ ਪਾਰਟੀ ਦੀ ਲਕੀਰ ਦੀ ਫਕੀਰੀ ਨੂੰ ਫਰਕ ਜ਼ਰੂਰ ਪੈਂਦਾ ਹੈ ਪਰ ਪੰਜਾਬ ਦੇ ਸਭ ਹਿਸਿਆਂ ਦੇ ਲੋਕਾਂ ਦਾ ਜੀਵਨ ਪਰਸਪਰ ਤੌਰ ਤੇ ਇਕ ਦੂਜੇ ਉਤੇ ਅਧਾਰਤ ਤੇ ਪਰੇਮ ਵਾਲਾ ਜ਼ਰੂਰ ਰਹਿ ਸਕਦਾ ਹੈ ਕਿਉਂਕਿ ਇੰਜ ਹੋਣ ਨਾਲ ਪੰਜਾਬ ਦੀ ਸਾਰੀ ਧਰਤੀ ਉਤੇ ਮਾਲਕੀ ਦਾ ਹਕ ਸਾਰੇ ਪੰਜਾਬੀਆਂ ਦਾ ਰਹਿੰਦਾ ਹੈ, ਸਰਕਾਰੀ ਨੌਕਰੀਆਂ ਵਿਚ ਹਰ ਕੋਈ ਅਪਨਾ ਹਕ ਸਮਝ ਕੇ ਜਾ ਸਕਦਾ ਹੈ। ਧਰਤੀ ਦੀ ਮਾਲਕੀ ਦਾ ਸਬੰਧ ਜੇ ਹਲਵਾਹਕ ਨਾਲ ਹੈ ਤਾਂ ਉਹ ਹਕੂਮਤ ਨਾਲ ਵੀ ਘਟ ਨਹੀਂ। ਜੇ ਪੰਜਾਬੀਆਂ ਦੀ ਧਰਤੀ ਦੀ ਮਾਲਕੀ ਤਾਂ ਹਰਿਆਣੇ ਵਿਚ ਹੋਵੇ ਅਤੇ ਪੰਜਾਬੀਆਂ ਦੀ ਹਕੂਮਤ ਹੋਵੇ ਪੰਜਾਬ ਵਿਚ ਤਾਂ ਤਲਖੀ ਅਤੇ ਅਸੰਤੁਸ਼ਟਤਾ ਦਾ ਸਦੀਵੀ ਕਾਰਨ ਬਣਿਆ ਰਹੇਗਾ।

ਉਸ ਹਾਲਤ ਵਿਚ ਵੀ ਕਿਸੇ ਵੇਲੇ ਆਸਾਮ ਵਿੱਚ ਬੰਗਾਲੀਆਂ ਨੂੰ ਮਾਰ ਮਾਰ ਕੇ ਕਢ ਦੇਣ ਵਾਲੀ ਹਾਲਤ ਪੈਦਾ ਹੋ ਸਕਦੀ ਹੈ।

ਬੰਗਾਲੀਆਂ ਤੇ ਆਸਾਮੀਆਂ ਦੀ ਆਪਸ ਵਿਚ ਹਰ ਤਰ੍ਹਾਂ ਦੀ ਨੇੜਤਾ ਹੈ। ਅਸਮੀਆਂ ਭਾਸ਼ਾ ਨੂੰ ਬੰਗਾਲੀ ਲੋਕ ਸਮਝਦੇ ਹਨ ਤੇ ਬੰਗਾਲੀ ਭਾਸ਼ਾ ਨੂੰ ਆਸਾਮੀ ਲੋਕ। ਦੋਹਾਂ ਭਾਸ਼ਾਵਾਂ ਦੀ ਲਿਪੀ ਇਹੋ ਹੈ-ਕੇਵਲ ਦੋ ਅੱਖਰਾਂ ਨੂੰ ਛਡ ਕੇ। ਦੋਹਾਂ ਪ੍ਰਾਂਤਾਂ ਦੀਆਂ ਛਤਾਂ ਲਗ ਭਗ ਇਕੋ ਹਨ ਪਹਿਰਵਾਂ ਇਕੋ ਹੈ, ਰਹਿਣ ਸਹਿਣ ਖਾਣ ਪੀਣ ਇਕੋ ਹੈ। ਫਿਰ ਵੀ ਤੰਗ ਨਜ਼ਰ ਕੌਮੀਅਤ ਦਾ ਜਜ਼ਬਾ ਉਥੇ ਜਾਗਿਆ ਜਿਸਨੇ ਆਸਾਮ ਵਿਚ ਵਸੇ ਬੰਗਾਲੀਆਂ ਦੇ ਖਿਲਾਫ

ਫਸਾਦ ਭੜਕਾਏ। ਅਤੇ ਸਵਾਦੀ ਗੱਲ ਇਹ ਹੈ ਕਿ ਉਹਨਾਂ ਫਸਾਦਾਂ ਨੂੰ ਭੜਕਾਉਣ ਦੀ, ਆਸਾਮੀਆਂ ਦੇ ਮਨਾ ਵਿਚ ਬੰਗਾਲੀਆਂ ਦੇ ਵਿਰੁਧ ਨਫਰਤ, ਇਲਾਕਾ ਪ੍ਰਸਤੀ ਦਾ ਜਜ਼ਬਾ ਜਗਾਉਣ ਦੀ ਸਾਰੀ ਲਹਿਰ ਨੂੰ ਆਸਾਮ ਦੀ ਕਮਿਊਨਿਸਟ ਪਾਰਟੀ ਨੇ ਜਥੇਬੰਦ ਕੀਤਾ ਉਥੇ ਵੀ ਕਮਿਊਨਿਸਟਾਂ ਨੇ ਹੀ ਇਹ ਸਵਾਲ ਉਠਾਇਆ ਸੀ ਕਿ ਆਸਾਮ ਵਿਚ ਕੇਵਲ ਅਸਮੀਆਂ ਜ਼ਬਾਨ ਹੀ ਰਾਜ ਭਾਸ਼ਾ ਬਣ ਸਕਦੀ ਹੈ ਬੰਗਾਲੀ ਦੂਜੀ ਭਾਸ਼ਾ ਨਹੀਂ ਬਣ ਸਕਦੀ। ਅਜ ਹਰਿਆਣੇ ਵਿਚ ਪੁਰਾਣੇ ਹਰਿਆਣਾ ਵਾਸੀ ਲੀਡਰਾਂ ਦੀ ਕਮਿਊਨਿਸਟ ਪਾਰਟੀ ਹੈ ਨਹੀਂ। ਹਰਿਆਣੇ ਵਿਚ ਕਮਿਊਨਿਸਟ ਪਾਰਟੀ ਵਲੋਂ ਚਲਣ ਵਾਲੀਆਂ ਸਭ ਤਰ੍ਹਾਂ ਦੀਆਂ ਲਹਿਰਾਂ ਤੇ ਜਲੰਧਰ ਤੋਂ ਕੰਟੋਰਲ ਕੀਤਾ ਜਾਂਦਾ ਹੈ ਤੇ ਸ੍ਰੀ ਟੀਕਾ ਰਾਮ ਸੁਖਨ ਜਿਹੇ ਗੈਰ ਹਰਿਆਣਵੀ ਲੀਡਰ ਹਰਿਆਣੇ ਦੀਆਂ ਕਮਿਊਨਿਸਟ ਹਲਚਲਾਂ ਦੇ ਇਨਚਾਰਜ ਹਨ। ਪਰ ਭਲਕ ਨੂੰ ਹਰਿਆਣੇ ਦੇ ਅਸਲ ਵਸਨੀਕਾਂ ਵਿਚੋਂ ਵੀ ਕਮਿਊਨਿਸਟ ਲੀਡਰ ਤਿਆਰ ਹੋ ਸਕਦੇ ਹਨ ਉਹ ਲੀਡਰ ਉਸੇ ਤਰਾਂ ਹੀ ਤੰਗ ਨਜ਼ਰ ਕੌਮ ਪ੍ਰਸਤੀ ਦੀ ਭਾਵਨਾ ਨੂੰ ਜਗਾ ਸਕਦੇ ਹਨ। ਦੂਜੇ ਬੰਨੇ ਪੰਜਾਬ ਦੇ ਪਹਾੜੀ ਇਲਾਕਿਆਂ ਦੀ ਤੰਗ ਨਜ਼ਰ ਕੌਮ ਪ੍ਰਸਤੀ ਨੂੰ ਮੈਦਾਨੀ ਪੰਜਾਬ ਦੇ ਲੋਕਾਂ ਵਿਰੁਧ ਜਗਾਇਆ ਜਾ ਰਿਹਾ ਹੈ।

ਕਮਿਊਨਿਸਟ ਪਾਰਟੀ ਹਰਿਆਣਾ ਪ੍ਰਾਂਤ ਤੇ ਪੰਜਾਬੀ ਸੂਬੇ ਦੇ ਸਵਾਲ ਨੂੰ ਨਿਰੋਲ ਭਾਸ਼ਾਈ ਸਵਾਲ ਆਖਦੀ ਹੈ, ਫਿਰਕੂ ਨਹੀਂ। ਪਰ ਵਿਸ਼ਾਲ ਪਹਾੜੀ ਇਲਾਕਿਆਂ ਨੂੰ ਪੰਜਾਬ ਨਾਲੋਂ ਅੱਡ ਕਰਕੇ ਹਿਮਾਚਲ ਤੇ ਪੰਜਾਬ ਦੇ ਪਹਾੜੀ ਇਲਾਕਿਆਂ ਨੂੰ ਮਿਲਾ ਕੇ ਇਕ ਵਡਾ ਪਹਾੜੀ ਰਾਜ ਬਣਾਨ ਲਈ ਉਹ ਜ਼ਬਾਨ ਦੇ ਆਧਾਰ ਉਤੇ ਨਹੀਂ ਪਹਾੜੀ ਤੇ ਗੈਰ ਪਹਾੜੀ ਦੇ ਆਧਾਰ ਉਤੇ ਜਤਨ ਕਰ ਰਹੀ ਹੈ। ਪਹਾੜ ਵਿਚ ਜਾ ਕੇ ਕਮਿਊਨਿਸਟ ਪਾਰਟੀ ਦਾ ਜ਼ਬਾਨਾਂ ਬਾਰੇ ਫਾਰਮੂਲਾ ਬਦਲ ਜਾਂਦਾ ਹੈ।

## (22 ਅਤੂਬਰ 1965)

ਜੇ ਪੰਜਾਬ ਦੇ ਕਮਿਊਨਿਸਟ ਲੀਡਰ ਪੰਜਾਬ ਤੇ ਹਿਮਾਚਲ ਦੇ ਦੂਰ ਨੇੜੇ ਦੇ ਪਹਾੜੀ ਇਲਾਕਿਆਂ ਵਿਚ ਘੁਮੇ ਹੋਣ ਤਾਂ ਉਹ ਅਸਾਨੀ ਨਾਲ ਵੇਖ ਚੁਕੇ ਹੋਣਗੇ ਕਿ ਪੰਜਾਬ ਦੇ ਪਹਾੜ ਵਿਚ ਹੀ ਪੰਜਾਬੀ ਹਿੰਦੀ ਤੇ ਤਿਬਤੀ ਨਾਲ ਮਿਲਦੀਆਂ ਜ਼ਬਾਨਾਂ ਲਿਖੀਆਂ ਬੋਲੀਆਂ ਜਾਂਦੀਆਂ ਹਨ। ਜੇ ਕਾਂਗੜਾ ਤੇ ਸ਼ਿਮਲਾ ਪੰਜਾਬੀ ਬੋਲਦਾ ਇਲਾਕਾ ਹੈ ਤਾਂ ਲਾਹੁਲਸਪਿਤੀ ਅਤੇ ਰਾਮ ਪੁਰ ਬੁਸ਼ਹਿਰ ਵਿਚ ਪੰਜਾਬੀ-ਹਿੰਦੀ ਤੋਂ ਕੋਹਾਂ ਦੂਰ ਤਿਬਤੀ ਜਿਹੀ ਕੋਈ ਭਾਸ਼ਾ ਲਿਖੀ ਬੋਲੀ ਜਾਂਦੀ ਹੈ। ਉਸ ਭਾਸ਼ਾ ਦੀ ਲਿਪੀ ਨਾਲ ਨਹੀਂ ਮਿਲਦੀ ਜੁਲਦੀ। ਜੇ ਕਾਂਗੜੇ ਤੇ ਸ਼ਿਮਲੇ ਦਾ ਪਹਾੜੀ ਆਦਮੀ ਪੰਜਾਬੀਆਂ ਦੀ ਸ਼ਕਲ ਸੂਰਤ, ਅਕਾਰ ਪ੍ਰਕਾਰ ਤੇ ਪਹਿਰਾਵੇ ਵਾਲਾ ਹੈ ਤਾਂ ਲਾਹੁਲਸਪਿਤੀ ਅਤੇ ਰਾਮ ਪੁਰ ਬੁਸ਼ਹਿਰ ਦਾ ਪਹਾੜੀ ਆਦਮੀ ਸ਼ਕਲ-ਸੂਰਤ, ਅਕਾਰ ਪਰਕਾਰ, ਭਾਸ਼ਾ, ਵਿਹਾਰ, ਰਸਮ ਰਿਵਾਜ ਸਭ ਕਾਸੇ ਵਲੋਂ ਵਖਰਾ ਹੈ। ਪਹਾੜ ਵਿਚ ਜੇ ਇਕ ਬੋਲੀ ਚਲੇ ਤਾਂ ਕੀ ਦੂਜੀਆਂ ਬੋਲੀਆਂ ਵਾਲਿਆਂ ਉਤੇ ਉਹ ਅਤਿਆਚਾਰ ਨਹੀਂ ਹੋਵੇਗਾ?

ਪਹਾੜੀ ਧਰਤੀ ਦੇ ਸਾਧਨ ਸੀਮਤ ਹਨ। ਮੈਦਾਨੀ ਇਲਾਕਿਆਂ ਨਾਲ ਮਿਲ ਕੇ ਪਹਾੜ ਤੇ ਮੈਦਾਨ ਪਰਸਪਰ ਤੌਰ ਤੇ ਇਕ ਦੂਜੇ ਦੀ ਅਮੀਰੀ ਨੂੰ ਵਧਾ ਸਕਦੇ ਹਨ, ਘਟ ਖਰਚ ਨਾਲ ਵਧ ਲੋੜਾਂ ਪੂਰੀਆ ਹੋ ਸਕਦੀਆਂ ਤੇ ਵਿਕਾਸ ਲਈ ਸਹੂਲਤਾਂ ਦਿਤੀਆਂ ਲਈਆਂ ਜਾ ਸਕਦੀਆਂ ਹਨ। ਇਕੱਲਾ ਪਹਾੜ ਆਤਮ ਨਿਰਭਰ ਨਹੀਂ ਹੋ ਸਕਦਾ ਅਤੇ ਇਕੱਲਾ ਮੈਦਾਨੀ ਇਲਾਕਾ ਪਹਾੜ ਦੀ ਉਪਜ ਤੋਂ ਬਿਨਾ ਨਹੀਂ ਜਿਊ ਸਕਦਾ।

ਕਮਿਊਨਿਸਟ ਪਾਰਟੀ ਜਾਣਦੀ ਹੈ ਕਿ ਪੰਜਾਬੀ ਸੂਬੇ ਦੀ ਮੰਗ ਇਕ ਇਹੋ ਜਿਹੀ ਪਾਰਟੀ ਵਲੋਂ ਉਠੀ ਹੈ ਜਿਸ ਦਾ ਸਾਰਾ ਢਾਂਚਾ ਹੀ ਫਿਰਕੂ ਹੈ। ਜਿਸ ਅਕਾਲੀ ਪਾਰਟੀ ਨੇ ਆਪਣੇ ਪੰਜਾਹ ਸਾਲਾ ਜੀਵਨ ਵਿਚ ਹੀ ਸਦੀਆਂ ਦੇ ਸਾਂਝੇ ਹਿੰਦੂ-ਸਿੱਖ ਸੰਸਕਾਰਾਂ ਨੂੰ ਇਕ ਦੂਜੇ ਦੇ ਪ੍ਰਤੀ ਨਫਰਤ ਨਾਲ ਭਰ ਦਿਤਾ ਹੈ, ਉਸ ਪਾਰਟੀ ਦੀਆਂ ਸਰਗਰਮੀਆਂ ਦਾ ਹੀ ਇਹ ਨਤੀਜਾ ਹੈ ਕਿ ਧੁਰੋਂ ਇਕ ਕੌਮ, ਇਕ ਜਾਤ, ਇਕੋ ਧਰਤੀ ਹਿੰਦੂ-ਸਿੱਖ ਹਰ ਨਵੇਂ ਦਿਨ ਇਕ ਦੂਜੇ ਤੋਂ ਦੂਰ ਹੁੰਦੇ ਗਏ ਹਨ ਤੇ ਅਜ ਦੋਹਾਂ ਧਿਰਾਂ ਦਾ ਇਕ ਦੂਜੇ ਬਾਰੇ ਸ਼ੱਕ ਸਿਖਰ ਨੂੰ ਪੁਜਾ ਹੋਇਆ ਹੈ।

ਇਤਿਹਾਸਕ ਗੁਰਦੁਵਾਰਿਆਂ ਉਤੇ ਜਦੋਂ ਤੋਂ ਇਸ ਪਾਰਟੀ ਦਾ ਕਬਜ਼ਾ ਹੋਇਆ ਹੈ ਓਦੋਂ ਤੋਂ ਗੁਰਦੁਵਾਰਿਆਂ ਬਾਰੇ ਹਿੰਦੂਆਂ ਦੀ ਉਪਰਾਮਤਾ ਲਗਾਤਾਰ ਵਧਦੀ ਹੀ ਚਲੀ ਜਾ ਰਹੀ ਹੈ। ਸਿਖ ਸਟੇਟ ਦੀ ਆੜ ਵਿਚ ਜਾਂ ਪੰਜਾਬੀ ਸੂਬੇ ਦੀ ਆੜ ਵਿਚ ਇਕ ਅਜਿਹੀ ਫਿਰਕੂ ਰੁਚੀ ਵਧਾਈ ਜਾ ਰਹੀ ਹੈ ਕਿ ਸਿੱਖ ਆਪਣੇ ਆਪ ਨੂੰ ਹਿੰਦੂਆਂ ਨਾਲੋਂ ਵਖਰੀ ਕੋਈ ਕੌਮ ਸਮਝਣ ਲਗ ਪਏ ਹਨ ਤੇ ਉਹ ਇਕ ਵਖਰੀ ਕੌਮ ਦੇ ਨਾਤੇ-ਤਦ ਸੰਤੁਸ਼ਟ ਹੁੰਦੇ ਹਨ ਜੇ ਉਹਨਾਂ ਦੀ ਬਹੁ ਗਿਣਤੀ ਵਾਲਾ ਪੰਜਾਬੀ ਸੂਬਾ ਬਣੇ ਤਾਂ।

ਕਮਿਊਨਿਸਟ ਉਸੇ ਸੂਬੇ ਦੀ ਹਮਾਇਤ ਜ਼ਬਾਨ ਦੇ ਅਧਾਰ ਉਤੇ ਉਸ ਮੰਗ ਨੂੰ ਅਫਿਰਕੂ ਕਹਿ ਕੇ ਕਰ ਰਹੇ ਹਨ।

ਕਮਿਊਨਿਸਟ ਜਾਣਦੇ ਹਨ ਕਿ ਪੰਜਾਬੀ ਸੂਬੇ ਬਾਰੇ ਸਹੀ ਜਾਂ ਗਲਤ ਇਹ ਧਾਰਨਾ ਬਣ ਗਈ ਹੈ ਕਿ ਇਸ ਨਾਲ ਪੰਜਾਬ ਦੇ ਇਕ ਫਿਰਕੇ ਦਾ ਹੀ ਸੰਬੰਧ ਹੈ। ਹਿੰਦੂ ਪੰਜਾਬ ਦੀ ਕੋਈ ਅਣਗੌਲੀ ਛਡਣ ਵਾਲੀ ਗਿਣਤੀ ਨਹੀਂ ਹਨ, ਜੇ ਉਹ ਸਮੁਚੇ ਤੌਰ ਤੇ ਇਸ ਤਰ੍ਹਾਂ ਦੇ ਸੂਬੇ ਤੋਂ ਸ਼ੱਕ ਵਿਚ ਪੈ ਕੇ ਉਸਦਾ ਵਿਰੋਧ ਕਰਦੇ ਹਨ ਤਾਂ ਇਸ ਮੰਗ ਨੂੰ ਭਾਵੇਂ ਕੋਈ ਵੀ ਅਧਾਰ ਦਿਤਾ ਜਾਵੇ ਫਿਰਕੂ ਮਨਾਫਰਤ, ਡਰ ਤੇ ਸ਼ੱਕ ਲਗਾਤਾਰ ਵਧਦੇ ਹੀ ਚਲੇ ਜਾਣਗੇ। ਕਮਿਊਨਿਸ਼ਟ ਪਾਰਟੀ ਆਪਣੇ ਆਪ ਨੂੰ ਪੰਜਾਬੀ ਜ਼ਬਾਨ ਦੀ ਆੜ ਵਿਚ ਖਲਿਹਾਰ ਕੇ ਪੰਜਾਬ ਨੂੰ ਇਸ ਦੇ ਫਿਰਕੂ ਅਸਰਾਂ ਅਤੇ ਸਿਟਿਆਂ ਤੋਂ ਨਹੀਂ ਬਚਾ ਸਕਦੀ।

ਸਾਡਾ ਦੇਸ਼ ਜਿਸ ਸਨਅਤੀ ਇਨਕਲਾਬ ਦੇ ਦੌਰ ਵਿਚ ਦਾਖਲ ਹੋ ਕੇ ਅਗਾਂਹ ਵਧਣ ਦੀ ਤਿਆਰੀ ਕਰ ਰਿਹਾ ਹੈ ਉਹ ਕੇਂਦਰਤ ਆਰਥਕਤਾ ਤੇ ਸਨਅਤੀ ਢਾਂਚੇ ਵਿਚ ਹੀ ਸੰਭਵ ਹੋ ਸਕਦਾ ਹੈ। ਛੋਟੇ ਛੋਟੇ ਇਲਾਕਿਆਂ ਵਿਚ ਸਨਅਤੀ ਵਿਕਾਸ ਦੀ ਰਫਤਾਰ ਸੀਮਤ ਹੋ ਜਾਂਦੀ ਹੈ, ਪਰਬੰਧ ਦੇ ਖਰਚੇ ਵਧ ਜਾਂਦੇ ਹਨ।

ਲਕੀਰ ਦੀ ਫਕੀਰੀ ਗਤੀਸ਼ੀਲਤਾ ਦਾ ਚਿੰਨ ਨਹੀਂ ਪਛੜੇ ਹੋਣ ਦੀ ਸੂਚਨਾ ਦੇਂਦੀ ਹੈ। ਠੀਕ ਹੈ ਕਿ ਇਕ ਸਮੇਂ ਦੇਸ਼ ਦੇ ਨੇਤਾਵਾਂ ਨੇ ਭਾਸ਼ਾਈ ਸੂਬਿਆਂ ਦਾ ਨਾਅਰਾ ਦਿਤਾ ਸੀ, ਉਸ ਉਤੇ ਕਈ ਥਾਵੀਂ ਅਮਲ ਵੀ ਹੋਇਆ ਹੈ। ਪਰ ਇਕੋ ਗੱਲ ਹਰ ਥਾਂ ਲਾਗੂ ਨਹੀਂ ਹੋ ਸਕਦੀ। ਇਕ ਥਾਂ ਤੇ ਹਲਾਤ ਇਕ ਤਰ੍ਹਾਂ ਦੇ ਹੁੰਦੇ ਹਨ ਦੂਜੀ ਥਾਂ ਤੇ ਦੂਸਰੀ ਤਰ੍ਹਾਂ ਦੇ। ਸਮੇਂ ਅਨੁਸਾਰ ਨੀਤੀਆਂ ਵੀ ਬਦਲਣੀਆਂ ਪੈਂਦੀਆਂ ਹਨ। ਜੇ ਪੰਜਾਬੀ ਸੂਬੇ ਦੀ ਤੇ ਹਰਿਆਣਾਂ ਪ੍ਰਾਂਤ ਦੀ ਰਚਨਾ ਨਾਲ ਸ਼ਕ ਸ਼ੁਬਹੇ ਹੀ ਵਧਣੇ ਹਨ, ਪੰਜਾਬ ਨੇ ਸੁੰਗੜ ਕੇ ਪਛੜਨਾ ਹੀ ਹੈ, ਰਖਿਆ ਦੇ ਮਾਮਲੇ ਵਿਚ ਕਮਜ਼ੋਰ ਹੀ ਹੋਣਾ ਹੈ ਤਾਂ ਲਕੀਰੀ ਦੀ ਫਕੀਰੀ ਛੜਕੇ ਬੁਧੀ ਦਾ ਸ਼ਹਾਰਾ ਲੈਣਾ ਹੀ ਲਾਭਦਾਇਕ ਹੈ।

ਪੰਜਾਬ ਦਾ ਰੀਜਨਲ ਫਾਰਮੂਲਾ ਮਾਸਟਰ ਤਾਰਾ ਸਿੰਘ ਜੀ ਦੀ ਮੰਗ ਦਾ ਇਕ ਹੱਲ ਸੀ। ਉਸ ਮੁਤਾਬਕ ਮਾਸਟਰ ਜੀ ਦੇ ਸਿਖ ਸਰਕਾਰ ਵਿਚ ਵੀ ਚਲੇ ਗਏ, ਕਾਂਗਰਸੀ ਵੀ ਸਜ ਗਏ ਪਰ ਮਾਸਟਰ ਜੀ ਤੇ ਉਹਨਾ ਦੇ ਕੁਝ ਸਾਥੀ ਵੇਹਲੇ ਕੀ ਕਰਦੇ? ਉਹਨਾਂ ਨੇ ਫਿਰ ਆਪਣੇ ਥੈਲੇ ਵਿਚੋਂ ਪੰਜਾਬੀ ਸੂਬੇ ਦਾ ਨਾਅਰਾ ਕਢ ਲਿਆ। ਪਹਿਲਾਂ ਨਾਲੋਂ ਫਿਰਕੂ ਖਿਚੋਤਾਣ ਹੋਰ ਵਧ ਗਈ ਹੈ। ਹੁਣ ਪੰਜਾਬੀ ਸੂਬਾ ਬਣਾ ਦਿਓ-ਭਲਕ ਨੂੰ ਸਿਖ ਸਟੇਟ ਦਾ ਨਾਅਰਾ ਖੜਾ ਕਰ ਲਓ। ਪੰਜਾਬੀ ਸੂਬੇ ਨਾਲ ਸਿਖਾਂ ਦੀ ਸੰਤੁਸ਼ਟਾ ਨੂੰ ਜਦੋਂ ਜੜ ਦਿਤਾ ਗਿਆ ਹੈ ਤਾਂ ਭਲਕ ਨੂੰ ਇਸ ਸੰਤੁਸ਼ਟਤਾ ਦੀ ਹੱਦ ਅਜ਼ਾਦ ਸਿਖਵ ਸਟੇਟ ਤਕ ਜਾਂਦਿਆਂ ਕਿਹੜਾ ਫਰਕ ਪੈਣਾ ਹੈ, ਮਾਸਟਰ ਜੀ ਦਾ ਆਤਮ ਨਿਰਲੇ ਦੇ ਹੱਕ ਦਾ ਸਵਾਲ ਅਜ ਵੀ ਜਿਉਂ ਦਾ ਤਿਉਂ ਖੜਾ ਹੈ। ਉਹਨਾਂ ਦੇ ਨਾਲ ਹੋਰ ਲੋਕ ਵੀ ਹੈ ਨੇ। ਮਾਸਟਰ ਜੀ ਇਹ ਕਹਿੰਦੇ ਹਨ ਕਿ ਪੰਜਾਬੀ ਸੂਬਾ ਪਹਿਲਾ ਪੜਾ ਹੈ ਸਿਖ ਸਟੇਟ ਮੰਜ਼ਿਲ।

ਕਮਿਊਨਿਸਟ ਪਾਰਟੀ ਕੋਲ ਇਸ ਦੀ ਰੋਕ ਦਾ ਕੀ ਸਾਧਨ ਹੈ?

ਕਮਿਊਨਿਸਟ ਪਾਰਟੀ ਹੋਰ ਕੋਈ ਗੱਲਾਂ ਦਸਦੀ ਹੈ ਪਰ ਇਹ ਨਹੀਂ ਦਸਦੀ ਕਿ ਜੇ ਪੰਜਾਬੀ ਸੂਬਾ ਨਹੀਂ ਬਣਦਾ ਤਾਂ ਪੰਜਾਬ ਦਾ ਕੀ ਨੁਕਸਾਨ ਹੁੰਦਾ ਹੈ ਅਤੇ ਜੇ ਬਣ ਜਾਂਦਾ ਹੈ ਤਾਂ ਕੀ ਲਾਭ ਹੋਵੇਗਾ।

ਕਿਸ਼ਤ-12

– ਮਾ. ਅਮਰੀਕ ਸਿੰਘ

# ਦੋ ਵਾਰ ਵਾਘਿਓਂ ਪਾਰ

**(ਹਰਮਨ ਪਿਆਰੇ ਮਾਸਟਰ ਅਮਰੀਕ ਸਿੰਘ ਜੀ ਜਿਥੇ ਸਾਹਿਤ ਜਗਤ ਵਿਚ ਆਪਣੀ ਵੱਡੀ ਪਛਾਣ ਛੱਡ ਕੇ ਗਏ ਹਨ ਉਥੇ ਆਪਣੀ ਯਾਤਰਾ-ਪੁਸਤਕ 'ਦੋ ਵਾਰ ਵਾਘਿਓਂ ਪਾਰ' ਦੀ ਛਪਾਈ ਸਮੇਂ ਦੌਰਾਨ ਦਿੱਲੀ ਵਿਖੇ ਸਾਡੀ ਰਿਹਾਇਸ਼ 'ਤੇ ਠਹਿਰਾਵ ਬਖਸ਼ਦੇ ਹੋਏ ਆਪਣੀਆਂ ਮਿੱਠੀਆਂ ਪਿਆਰ ਯਾਦਾਂ ਵੀ ਛੱਡ ਕੇ ਗਏ ਹਨ। ਗੁਰਭੇਜ ਸਿੰਘ ਗੁਰਾਇਆ ਸਾਬਕਾ ਸਕੱਤਰ ਪੰਜਾਬੀ ਅਕਾਦਮੀ ਦਿੱਲੀ ਮਾਸਟਰ ਜੀ ਦੀਆਂ ਇਹਨਾ ਯਾਤਰਾ ਕ੍ਰਿਤਾਂ ਪ੍ਰਤੀ ਲਿਖਦੇ ਹਨ ਕਿ 'ਸਦਾ ਚੇਤਿਆਂ 'ਚ ਵਸਿਆ ਰਹਿਣ ਵਾਲਾ ਇਹ ਸਫਰਨਾਮਾ ਭਾਵੇਂ ਨਿੱਜੀ ਬਿਰਤਾਂਤ ਹੈ ਪਰ ਨਾਮਧਾਰੀ ਸਭਿਆਚਾਰ, ਇਤਿਹਾਸ, ਸੰਤਾਲੀ ਦਾ ਸੰਤਾਪ ਲੋਹੜੇ ਦੀ ਰਵਾਨੀ ਨਾਲ ਜ਼ਿੰਦਗੀ ਦੇ ਵਰਤਾਰਿਆਂ ਤੇ ਦਿਲ ਖਿੱਚਵੀਂ ਝਾਤ ਪੁਆਂਦਾ ਹੈ। ਮਾਸਟਰ ਜੀ ਨੇ ਨਿੱਕੀਆਂ ਨਿੱਕੀਆ ਗੱਲਾਂ ਚ ਬਹੁਤ ਕੁਝ ਕਹਿ ਦਿਤਾ ਹੈ।' ਪੇਸ਼ ਹੈ ਮਾਸਟਰ ਜੀ ਦੀ ਉਸੇ ਪੁਸਤਕ ਵਿਚੋਂ ਦੂਸਰੀ ਯਾਤਰਾ-2007 ਦੀ ਕਿਸ਼ਤ -ਸੰਪਾਦਕ)**

## ਮੇਰੀ ਦੂਸਰੀ ਪਾਕਿਸਤਾਨ ਯਾਤਰਾ-2007

ਮੈਂ ਆਪਣੇ ਨਾਲ ਬੈਠੇ ਇੱਕ ਨੌਜਵਾਨ ਨੂੰ ਪੁੱਛ ਹੀ ਲਿਆ ''ਚੌਧਰੀ ਸਾਹਿਬ, ਏਥੇ ਫਸਲਾਂ ਲਈ ਪਾਣੀ ਦਾ ਕੀ ਇੰਤਜ਼ਾਮ ਏ, ਟਿਊਬਵੈਲ ਤਾਂ ਕੋਈ ਨਜ਼ਰ ਹੀ ਨਹੀਂ ਆਉਂਦਾ।''

''ਬਜ਼ੁਰਗ ਭਾ ਜੀ ਨਹਿਰ ਦਾ ਪਾਣੀ ਹੀ ਅੱਲ੍ਹਾ ਦੇ ਫ਼ਜ਼ਲ ਨਾਲ ਬਹੁਤ ਏ, ਟੂਲਾਂ (ਟਿਊਬਵੈਲਾਂ) ਦੀ ਕੀਹ ਜ਼ਰੂਰਤ ਏ। ਸਰਕਾਰੀ ਟਰੈਕਟਰ ਪੈਲੀਆਂ ਵਾਹ ਜਾਂਦੇ ਨੇ ਰਿਆਇਤੀ ਵਾਹੀ ਤੇ। ਪਾਣੀ ਨਹਿਰ ਦਾ ਲਾ ਛੱਡਦੇ ਹਾਂ, ਵਾਹੀ ਬਹੁਤ ਸੌਖੀ ਹੋ ਗਈ ਏ। ਸਾਡੇ ਵੱਡੇ ਤਾਂ ਖੂਹਾਂ ਦੀ ਵਾਹੀ ਕਰਦੇ ਸਨ ਤੇ ਢੱਗਿਆਂ ਤੇ ਝੋਟਿਆਂ ਦੀਆਂ ਪੂਛਾਂ ਮਰੋੜਦੇ ਹੀ ਮਰ ਜਾਂਦੇ ਸਨ। ਇਹ ਸਾਰੀ ਮਿਹਰਬਾਨੀ ਪਾਕਿਸਤਾਨੀ ਸਰਕਾਰ ਦੀ ਏ ਬਾਬਾ ਜੀ।'' ਉਸ ਨੌਜਵਾਨ ਨੇ ਕਿਸਾਨਾਂ ਦੀ ਸਾਰੀ ਹਾਲਤ ਇੱਕ ਸਾਹ ਵਿੱਚ ਹੀ ਕਹਿ ਸੁਣਾਈ।

ਬੱਸ ਹੁਣ ਲਾਹੌਰ ਦੇ ਨੇੜੇ ਪਹੁੰਚ ਰਹੀ ਸੀ, ਸਾਡੇ ਸ਼ਹਿਰਾਂ ਵਾਲੀ ਹੀ ਭੱਜ ਦੌੜ ਸੀ। ਟਾਂਗੇ ਤੇ ਛੋਟੀਆਂ ਬੱਸਾਂ ਹੀ ਬਜਾਰਾਂ ਵਿੱਚ ਚੱਲ ਰਹੀਆਂ ਸਨ, ਸਾਈਕਲ ਰਿਕਸ਼ੇ ਤਾਂ ਸਾਰੇ ਪਾਕਿਸਤਾਨ ਵਿੱਚ ਬਿਲਕੁਲ ਬੰਦ ਹਨ। ਸੜਕ ਵੀ 'ਹਾਜਮਾ ਰੋਡ' ਹੀ ਬਣੀ ਪਈ ਸੀ। ਮੈਨੂੰ ਆਪਣੇ ਐਲਨਾਬਾਦ ਦੀ ਮਮੇਰਾ ਰੋਡ ਤੇ ਸਰਸਾ ਰੋਡ ਯਾਦ ਆ ਰਹੀ ਸੀ। ਜਿਸਨੂੰ ਬਣਦਿਆਂ ਕਈ ਸਾਲ ਹੋ ਗਏ ਹਨ ਪਰ ਹਾਲੇ ਤੱਕ ਸਿਰੇ ਨਹੀਂ ਚੜ੍ਹੀ। ਲੰਘਣ ਵਾਲਿਆਂ ਦੀਆਂ ਵੱਖੀਆਂ ਚੜ੍ਹ ਜਾਂਦੀਆਂ ਨੇ। ਉਹ ਵੀ ਸੜਕਾਂ ਕੁੱਝ ਏਸੇ ਤਰ੍ਹਾਂ ਦੀਆਂ ਹੀ ਲੱਗ ਰਹੀਆਂ ਸਨ। ਬੱਸ ਵੀ ਗੁਜਾਰੇ ਜੋਗੀ ਹੀ ਜਾਪੀ। ਮੈਨੂੰ ਰੌਲੇ ਤੋਂ ਪਹਿਲਾਂ ਗੁਜਰਾਂ ਵਾਲੇ ਦੀ ਨੰਦਾ ਬੱਸ ਸਰਵਿਸ ਯਾਦ ਆ ਰਹੀ ਸੀ। ਜੋ ਗੁਜਰਾਂਵਾਲਿਓਂ ਲਾਹੌਰ ਰਾਵਲਪਿੰਡੀ ਤੋਂ ਪਿਸ਼ਾਵਰ ਤੱਕ ਜਾਂਦੀਆਂ ਸਨ। ਜੋ ਖੂਬ ਸਵਾਰੀਆਂ ਸਜ਼ਾਈਆਂ ਹੁੰਦੀਆਂ ਸਨ। ਨੰਦਾ ਬੱਸ ਬਾਰੇ ਮੈਂ ਕੁੱਝ ਹੋਰ ਸੋਚਦਾ ਜੇ ਬੱਸ ਇੱਕ ਝਟਕੇ ਨਾਲ ਨਾ ਖਲੋ ਜਾਂਦੀ। ਬੱਸ ਅੱਡਾ ਆ ਗਿਆ। ਬੱਸ ਅੱਡਾ ਕਾਹਦਾ ਸੀ? ਸੜਕ ਦੇ ਇੱਕ ਪਸੇ ਬੱਸਾਂ ਖੜ੍ਹੀਆਂ ਸਨ। ਲੋਕ ਵਾਰੋ ਵਾਰੀ ਇੱਕ ਵਿਚੋਂ ਉਤਰ ਕੇ ਦੂਜੀ ਵਿੱਚ ਚੜ੍ਹ ਰਹੇ ਸਨ।

ਅਸੀਂ ਵੀ ਆਪਣੇ ਬੈਗ ਫੜ ਕੇ ਉਤਰ ਗਏ।

'ਗੁਰਦੁਆਰਾ, ਮੀਆਂ ਜੀ ਕਿੰਨੀ ਦੂਰ ਹੈ?'' ਸਾਧੂ ਸਿੰਘ ਹੁਰਾਂ ਨੇ ਇੱਕ ਅੱਧਖੜ ਬੰਦੇ ਨੂੰ ਪੁੱਛਿਆ।

'ਆਹ ਨੇੜੇ ਹੀ ਹੈ ਸਰਦਾਰ ਜੀ। ਐਹ ਕਿਲ੍ਹੇ ਦੀ ਦੀਵਾਰ ਤੇ ਜਿਥੋਂ ਇਹ ਕੰਧ ਮੁੜੇਗੀ ਨਾਲ ਹੀ ਗੁਰਦੁਆਰਾ ਏ।' ਉਸ ਆਦਮੀ ਨੇ ਬੜੇ ਅਦਬ ਨਾਲ ਸਾਨੂੰ ਦੱਸਿਆ। ਉਸ ਗੱਲ ਫੇਰ ਛੇੜੀ। ਇਹ ਕਿਲ੍ਹਾ ਮਹਾਰਾਜਾ ਰਣਜੀਤ ਸਿੰਘ ਦਾ ਅਖਵਾਂਦਾ ਏ ਤੇ ਪਰੇ ਜਾਮਾ ਮਸਜਿਦ ਉਸੇ ਮਹਾਰਾਜੇ ਦੀ ਸਮਾਧੀ ਵੀ ਹੈ, ਤੁਸੀਂ ਜੱਥੇ ਤੋਂ ਅਲੱਗ ਹੀ ਆਏ ਜਾਪਦੇ ਓ, ਇਹ ਬੰਦਾ ਕਾਫ਼ੀ ਜਾਣਕਾਰ ਜਾਪਦਾ ਸੀ।

'ਹਾਂ ਭਾ ਜੀ' ਸ੍ਰ. ਬਲੀ ਸਿੰਘ ਨੇ ਉਹਦੀ ਹਾਂ ਵਿੱਚ ਹਾਂ ਮਿਲਾਈ। ਕਿਸਾਨ ਹੁਰਾਂ ਦਾ ਗੋਡਾ ਜ਼ਰਾ ਢੀਚਕ ਮਾਰਦਾ ਸੀ। ਸੋ ਤੁਰਨ ਤੋਂ ਕਾਫ਼ੀ ਕੰਨੀ ਕਤਰਾ ਰਹੇ ਸਨ। ਕਾਫੀ ਦੂਰ ਜਾ ਕੇ ਆਖਣ ਲੱਗਾ, 'ਮਹਾਰਾਜਾ ਨੇ ਕਿਲ੍ਹਾ ਬਣਾਉਣ ਲੱਗਿਆਂ ਇਹ ਨਹੀਂ ਸੋਚਿਆ ਹੋਣਾ ਕਿ ਕਿਸੇ ਗੋਡਿਓਂ ਅਜ਼ਾਰੀ ਬੰਦੇ ਨੂੰ ਇਹਦੇ ਨਾਲ ਨਾਲ ਤੁਰਨ ਲੱਗਿਆਂ ਕਿੰਨੀ ਤਕਲੀਫ ਹੋਵੇਗੀ।'

ਖ਼ੈਰ! ਅਸੀਂ ਆਪੋ ਵਿੱਚ ਨੋਕ ਝੋਕ ਕਰਦੇ ਗੁਰਦੁਆਰੇ ਪਹੁੰਚ ਹੀ ਗਏ। ਮੈਂ ਆਪਣੇ ਸਾਥੀਆਂ ਨੂੰ ਦੱਸਿਆ ਕਿ ਕਿਲ੍ਹੇ ਦੀ ਦੀਵਾਰ ਵਿੱਚ ਆਹ ਵਿੰਗ ਸੁਣਿਆ ਏ, ਇੱਕ ਮਾਈ ਦੀ ਕੁੱਲੀ ਕਰਕੇ ਪਿਆ ਸੀ। ਕਹਿੰਦੇ ਨੇ ਮਹਾਰਾਜਾ ਰਣਜੀਤ ਸਿੰਘ ਕਿਲ੍ਹਾ ਬਣਵਾ ਰਿਹਾ ਸੀ। ਦੀਵਾਰ ਦੇ ਅੱਗੇ ਇੱਕ ਗਰੀਬਨੀ ਮਾਈ ਦੀ ਕੁੱਲੀ ਆ ਗਈ। ਉਸ ਮਾਈ ਨੇ ਤਰਲਾ ਲਿਆ ਕਿ ਤੁਸੀਂ ਤਾਂ ਕਿਲ੍ਹੇ ਉਸਾਰ ਰਹੇ ਹੋ, ਮੇਰੇ ਕੋਲ ਤਾਂ ਇੱਕ ਹੀ ਕੁੱਲੀ ਹੈ। ਜਾਓ ਜਾ ਕੇ ਰਾਜੇ ਨੂੰ ਕਹੋ ਕਿ ਆਪ ਆ ਕੇ ਮੇਰੀ ਕੁੱਲੀ ਨੂੰ ਢਾ ਦੇਵੇ, ਨਾਲੇ ਮੈਨੂੰ ਦੱਸ ਜਾਵੇ ਕਿ ਮੈਂ ਕਿੱਥੇ ਰਹਿਣਾ ਹੈ। ਮਹਾਰਾਜਾ ਰਣਜੀਤ ਸਿੰਘ ਨੇ ਹੁਕਮ ਕੀਤਾ ਕਿ ਕਿਲ੍ਹੇ ਦੀ ਕੰਧ ਨੂੰ ਮੋੜ ਪਾ ਦਿਓ, ਮਾਈ ਦੀ ਕੁੱਲੀ ਨੂੰ ਨਾ ਛੇੜਿਆ ਜਾਵੇ। ਇਹ ਮੋੜ ਓਦੋਂ ਦਾ ਪਿਆ ਹੋਇਆ ਏ।

ਡੇਹਰਾ ਸਾਹਿਬ ਗੁਰਦੁਆਰਾ ਆ ਗਿਆ। ਅਸੀਂ ਅੰਦਰ ਜਾ ਕੇ ਇੱਕ ਸੱਜਣ ਨੂੰ ਮਿਲ ਕੇ ਡੇਰੇ ਦਾ ਪ੍ਰਬੰਧ ਕੀਤਾ। ਕਮਰਾ ਮਿਲ ਗਿਆ। ਬਾਜ਼ਾਰੋਂ ਤਾਲਾ ਲੈ ਕੇ ਆਏ। ਸਾਮਾਨ ਰੱਖਿਆ ਤੇ ਤਾਲਾ ਲਾ ਕੇ ਮੇਨ ਗੇਟ ਤੇ ਰੌਣਕ ਵੇਖਣ ਆ ਗਏ। ਏਥੋਂ ਨਾਲ ਪੀ.ਸੀ.ਓ. ਸੀ। ਅਸਾਂ ਸਾਧੂ ਸਿੰਘ ਹੁਰਾਂ ਨੂੰ ਗੁਜਰਾਂ ਵਾਲੀਏ ਜ਼ਾਹਿਦ ਮੁਮਤਾਜ਼ ਨੂੰ ਫੋਨ ਕਰਨ ਲਈ ਕਿਹਾ।

ਫੋਨ ਮਿਲਾਇਆ, ਜ਼ਾਹਿਦ ਮੁਮਤਾਜ਼ ਆਪ ਬੋਲ ਰਹੇ ਸਨ। ਅਸਾਂ ਦੱਸਿਆ ਕਿ ਅਸੀਂ ਲਾਹੌਰ ਕਿਲ੍ਹੇ ਦੇ ਕੋਲ ਗੁਰਦੁਆਰੇ ਪਹੁੰਚ ਗਏ ਹਾਂ, ਕਿਸਾਨ ਕਹਿ ਰਿਹਾ ਸੀ ਸਾਨੂੰ ਨਹੀਂ ਪਤਾ ਅਸਾਂ ਹੁਣ ਕਿਧਰ ਜਾਣਾ ਏ।

ਅਗੋਂ ਜਵਾਬ ਆਇਆ 'ਬਾਦਸ਼ਾਹੋ ਇਹ ਮੈਨੂੰ ਪਤਾ ਏ ਤੁਸਾਂ ਕਿਧਰ ਜਾਣਾ ਏ। ਤੁਸੀਂ ਏਧਰ ਹੀ ਰਹੋ ਮੈਂ ਤੁਹਾਡੇ ਕੋਲ ਪਹੁੰਚਿਆ ਸਮਝੋ।'

ਸਾਡਾ ਹੈਰਾਨ ਹੋਣਾ ਕੁਦਰਤੀ ਸੀ। ਸੱਤਰ ਕਿਲੋਮੀਟਰ ਸਫ਼ਰ ਤੇ ਭੀੜ ਭੜੱਕੇ ਵਾਲੀ ਸੜਕ, ਕਿਵੇਂ ਏਡੀ ਛੇਤੀ ਪਹੁੰਚ ਸਕਦਾ ਏ ? ਚੱਲੋ ਆਪਾਂ ਜ਼ਰਾ ਤੁਰ ਫਿਰ ਆਈਏ। ਆਪਾਂ ਸਲਾਹ ਕੀਤੀ।

ਨਾਲ ਹੀ ਮੀਨਾਰੇ-ਪਾਕਿਸਤਾਨ ਨੂੰ ਵੇਖਣ ਚਲੇ ਗਏ। ਲੋਕ ਸੈਰ ਕਰਨ ਆਏ ਸਾਡੇ ਵੱਲ ਤੇ ਅਸੀਂ ਉਨ੍ਹਾਂ ਵੱਲ ਵੇਖ ਰਹੇ ਸਾਂ। ਬਹੁਤ ਸਾਰੇ ਲੋਕਾਂ ਨੇ ਸਾਡੇ ਨਾਲ ਫੋਟੋਆਂ ਖਿਚਵਾਈਆਂ। ਅਸੀਂ ਵੀ ਆਪਣੇ ਕੈਮਰਿਆਂ ਨਾਲ ਫੋਟੋਆਂ ਲੈਣੀਆਂ ਚਾਹੁੰਦੇ ਸਾਂ, ਪਰ ਸ੍ਰ. ਬਲੀ ਸਿੰਘ ਦਾ ਕੈਮਰਾ ਵੀ ਸਾਥੋਂ ਨਾ ਚੱਲਿਆ ਤੇ ਨਾ ਹੀ ਰੀਲ ਬਣਾਉਣ ਵਾਲੀ ਮਸ਼ੀਨ ਦਾ

ਲਾਕ ਹੀ ਅਸੀਂ ਖੋਲ੍ਹ ਸਕੇ।

ਵਾਪਸ ਗੁਰਦੁਆਰੇ ਆ ਕੇ ਅਸਾਂ ਥੋੜ੍ਹਾ ਬਾਜ਼ਾਰ ਘੁੰਮਣ ਦੀ ਸਲਾਹ ਬਣਾਈ।

ਕਿਸਾਨ ਕਹਿਣ ਲੱਗੇ ਏਡੀ ਛੇਤੀ ਮੁਮਤਾਜ਼ ਕਿੱਥੋਂ ਆ ਜਾਣਾ ਏ, ਚੱਲੋ ਜ਼ਰਾ ਬਾਜ਼ਾਰ ਹੋ ਆਈਏ।

ਅਸੀਂ ਕਿਲ੍ਹੇ ਦੇ ਅੱਗੋਂ ਦੀ ਤੇ ਜਾਮਾ ਮਸਜਦ ਦੇ ਸਾਹਮਣਿਓਂ ਇੱਕ ਬਹੁਤ ਵੱਡੇ ਲੱਕੜ ਦੇ ਗੇਟ ਵਿਚੋਂ ਦੀ ਲੰਘ ਕੇ ਬਾਜ਼ਾਰ ਵਿੱਚ ਦਾਖਲ ਹੋ ਗਏ। ਬਾਜ਼ਾਰ ਵਿੱਚ ਅਸੀਂ ਤੁਰਦੇ ਫਿਰਦੇ ਕਾਫੀ ਦੂਰ ਲੰਘ ਗਏ।

ਸ੍ਰ. ਬਲੀ ਸਿੰਘ ਹੁਰਾਂ ਆਪਣੀ ਨੂੰਹਰਾਣੀ ਵਾਸਤੇ ਇੱਕ ਦੇਸੀ ਜੁੱਤੀ ਲਈ। ਮੈਂ ਇਸਬਗੋਲ ਦਾ ਛਿਲਕਾ ਤੇ ਦੰਦਾਂ ਦਾ ਮੰਜਨ ਲਿਆ। ਫਲਾਂ ਵਾਲੀ ਦੁਕਾਨ 'ਤੇ ਬਹਿ ਕੇ ਅਸਾਂ ਖਰਬੂਜਾ ਛੱਕਿਆ ਤੇ ਵਾਪਸ ਗੁਰਦੁਆਰੇ ਨੂੰ ਮੁੜ ਪਏ।

ਗੁਰਦੁਆਰੇ ਦੇ ਗੇਟ ਦੇ ਅੱਗੇ ਹਾਲਾਂ ਅਸੀਂ ਪਹੁੰਚੇ ਹੀ ਸਾਂ ਕਿ ਮੀਆਂ ਮੁਮਤਾਜ਼ ਅੱਗੋਂ ਗੇਟ ਸਾਹਮਣੇ ਖੜ੍ਹਾ ਮਿਲਿਆ। ਅਸੀਂ ਦੌੜ ਕੇ ਉਹਨੂੰ ਜਾ ਮਿਲੇ। ਮੁਮਤਾਜ਼ ਕਹਿ ਰਿਹਾ ਸੀ 'ਵਾਹ ਮੇਰੇ ਨਾਲ ਸਿੱਖਾਂ ਵਾਲੀ ਹੀ ਕੀਤੀ ਏ, ਮੈਂ ਕਾਫ਼ੀ ਦੇਰ ਦਾ ਖੜ੍ਹਾ ਇੰਤਜ਼ਾਰ ਕਰ ਰਿਹਾ ਹਾਂ।

'ਸਿੱਖ ਜੂ ਹੋਏ, ਫੇਰ ਸਿੱਖਾਂ ਵਾਲੀ ਹੀ ਕਰਨੀ ਸੀ।' ਸਾਧੂ ਸਿੰਘ ਹੁਰਾਂ ਹੱਸ ਕੇ ਕਿਹਾ।

'ਚੰਗਾ ਚੰਗਾ ਦੇਰ ਨਾ ਕਰੋ ਸਾਮਾਨ ਕਿੱਥੇ ਜੇ। ਲਿਆਓ ਤੇ ਆਪਾਂ ਨੂੰ ਬਹੁਤ ਦੇਰ ਹੋ ਜਾਣੀ ਏ ਸਰਦਾਰੋ। ਮੁਮਤਾਜ਼ ਕਾਹਲੀ ਕਰਨ ਲਈ ਕਹਿ ਰਿਹਾ ਸੀ।

ਅਸੀਂ ਤੇਜ਼ੀ ਨਾਲ ਗਏ ਤੇ ਸਾਮਾਨ ਲੈ ਕੇ ਆਏ।

ਸੜਕ ਤੇ ਖੜ੍ਹੀ ਕਾਰ ਵੱਲ ਅਸੀਂ ਤੁਰ ਪਏ। ਵਧੀਆ ਜਾਪਾਨੀ ਕਾਰ ਸੀ। ਸਾਮਾਨ ਰੱਖਿਆ ਤੇ ਅਸੀਂ ਗੁਜਰਾਂ ਵਾਲੇ ਜਾਣ ਲਈ ਸ਼ੇਰਸ਼ਾਹ ਸੂਰੀ ਦੀ ਸ਼ਾਹੀ ਸੜਕ ਤੇ ਚੱਲ ਪਏ। ਇਹ ਉਹੀ ਸੜਕ ਹੈ ਜੋ ਕਲਕੱਤੇ ਤੋਂ ਪਿਸ਼ਾਵਰ ਤੱਕ ਜਾਂਦੀ ਏ। ਜੀ.ਟੀ.ਰੋਡ ਤੇ ਜਰਨੈਲੀ ਸੜਕ ਅਖਵਾਉਂਦੀ ਏ।

ਕਾਰ ਤੇਜ਼ੀ ਨਾਲ ਜਾ ਰਹੀ ਸੀ। ਮੀਆਂ ਮੁਮਤਾਜ਼ ਸਾਨੂੰ ਦੱਸ ਰਿਹਾ ਸੀ। ਇਹ ਬਾਦਾਮੀ ਬਾਗ਼ ਲੰਘ ਰਹੇ ਹਾਂ, ਹੁਣ ਅਸੀਂ ਸਾਧੋ ਕੀ ਪਹੁੰਚ ਗਏ ਹਾਂ, ਇਹ ਮੁਰੀਦ ਕੇ ਆ ਗਏ ਜੇ। ਮਾਸਟਰ ਜੀ ਤਿਆਰ ਹੋ ਜਾਓ ਕਾਮੋਕੀ ਮੰਡੀ ਆਉਣ ਵਾਲੀ ਏ। ਚੌਲਾਂ ਦੀ ਪਾਕਿਸਤਾਨ ਵਿੱਚ ਸਭ ਤੋਂ ਵੱਡੀ ਮੰਡੀ ਮੰਨੀ ਜਾਂਦੀ ਏ। ਆਪਾਂ ਹੁਣ ਥੋੜੀ ਸਾਂਸੀ ਕੋਲੋਂ ਲੰਘ ਰਹੇ ਹਾਂ।

ਕਿਸਾਨ ਹੁਰਾਂ ਦੱਸਿਆ ਕਿ ਸਾਡਾ ਪਿੰਡ ਹਿੰਦੂ ਚੱਕ ਕੁੱਝ ਮੀਲਾਂ ਦੀ ਹੀ ਦੂਰੀ ਤੇ ਹੈ। ਮੈਂ ਵੀ ਦੱਸਿਆ ਕਿ ਮੇਰਾ ਪਿੰਡ ਲਾਲੇਪੁਰ ਸੱਤ ਅੱਠ ਮੀਲ ਲਹਿੰਦੇ ਵੱਲ ਨੂੰ ਹੈ।

ਲੌ ਜੀ! ਠੀਕ ਸਾਢੇ ਦਸ ਵਜੇ ਗੁਜਰਾਂ ਵਾਲੇ ਪਹੁੰਚ ਗਏ। ਮਾਸਟਰ ਜੀ! ਇਹ ਗੌਰਮਿੰਟ ਸਕੂਲ ਅੱਗੋਂ ਹੁਣ ਲੰਘ ਰਹੇ ਹਾਂ। ਮਲਿਕ ਮੁਮਤਾਜ਼ ਕਹਿ ਰਿਹਾ ਸੀ ਤੇ ਮੈਂ ਹਨ੍ਹੇਰੇ ਵਿੱਚ ਹੀ ਆਪਣੇ ਸਕੂਲ ਨੂੰ ਨਿਹਾਰ ਰਿਹਾ ਸਾਂ।

ਮੁਮਤਾਜ਼ ਸਾਹਿਬ ਦੱਸੀ ਜਾ ਰਹੇ ਸਨ ਕਿ ਏਥੇ ਪ੍ਰਕਾਸ਼ ਟਾਕੀਜ਼ ਹੁੰਦੀ ਸੀ। ਸੱਜੇ ਹੀ ਰੀਜੈਂਟ ਸਿਨਮਾ ਸੀ। ਹੁਣ ਅਸੀਂ ਮਹਾਰਾਜਾ ਰਣਜੀਤ ਸਿੰਘ ਜੀ ਦੇ ਪਿਤਾ ਸ੍ਰ. ਮਹਾਂ ਸਿੰਘ ਦੀ ਸਮਾਧ ਅੱਗੋਂ ਲੰਘ ਰਹੇ ਹਾਂ।

ਅੱਗੇ ਜਾ ਕੇ ਕਾਰ ਨੇ ਮੇਨ ਸੜਕ ਛੱਡ ਦਿੱਤੀ ਤੇ ਇੱਕ ਗਲੀ ਵਿਚੋਂ ਦੀ ਹੁੰਦੀ ਹੋਈ ਇੱਕ ਵੱਡੇ ਗੇਟ ਵਿਚੋਂ ਲੰਘ ਕੇ ਇੱਕ ਬਹੁਤ ਵੱਡੇ ਮਹੱਲਨੁਮਾ ਮਕਾਨ ਅੱਗੇ ਜਾ ਖੜ੍ਹੀ ਹੋਈ।

ਕਾਰ ਚੋਂ ਉਤਰ ਕੇ ਅਸੀਂ ਹੈਰਾਨ ਹੋਏ ਵੇਖ ਰਹੇ ਸਾਂ ਕਿ ਕਿੱਥੇ ਸਾਨੂੰ ਸਾਡਾ ਮੇਜ਼ਬਾਨ ਲੈ ਆਇਆ ਹੈ?

ਮੁਮਤਾਜ਼ ਸਾਹਿਬ ਨੇ ਹੱਸ ਕੇ ਆਖਿਆ, "ਚੱਲੋ ਬਾਦਸ਼ਾਹੋ, ਹੈਰਾਨ ਨਾ ਹੋਵੋ ਅਸੀਂ ਆਪਣੇ ਹੀ ਘਰ ਆਏ ਹਾਂ। ਅਸੀਂ ਬੈਗ ਕੱਢਣ ਲੱਗੇ ਕਾਰ ਵਿਚੋਂ ਤਾਂ ਇੱਕ ਸੱਜਣ ਨੇ ਸਾਡੇ ਹੱਥ ਫੜ ਲਏ।

'ਬਾਦਸ਼ਾਹੋ, ਤੁਸੀਂ ਅੰਦਰ ਚੱਲੋ ਸਾਮਾਨ ਤੁਹਾਡੇ ਨੂੰ ਕੋਈ ਖਤਰਾ ਨਹੀਂ ਆਪੇ ਪਹੁੰਚ ਜਾਏਗਾ। ਏਨੇ ਨੂੰ ਦੋ ਤਿੰਨ ਸੱਜਣ ਹੋਰ ਆ ਗਏ। ਸਾਨੂੰ ਉਹਨਾਂ ਨਾਲ ਤੁਆਰਫ਼ ਕਰਵਾਇਆ ਗਿਆ।

ਇਹ ਮੇਰੇ ਛੋਟੇ ਭਾਈ ਸਾਹਿਬ ਮਲਿਕ ਜਮਸ਼ੈਦ ਫਾਰੂਕ ਹਨ, ਇਹ ਡੀ.ਐਸ.ਪੀ. ਲੱਗੇ ਹੋਏ ਹਨ। ਅਸਾਂ ਉਨ੍ਹਾਂ ਨਾਲ ਹੱਥ ਮਿਲਾਇਆ।

ਡੀ.ਐਸ.ਪੀ. ਸਾਹਿਬ ਤੋਂ ਬਾਅਦ ਫਰਖ ਆਫਤਾਬ ਜੋ ਡਾਕਟਰ ਸਾਹਿਬ ਹਨ ਨੂੰ ਅਸੀਂ ਮਿਲੇ ਜੱਫ਼ੀਆਂ ਪਾ ਕੇ। ਫਿਰ ਨਾਸਰ ਨਵੀਦ ਡਿਪਟੀ ਅਟਾਰਨੀ ਸਾਨੂੰ ਬੜੇ ਤਪਾਕ ਨਾਲ ਮਿਲੇ। ਆਖਰ ਵਿੱਚ ਅਮਜਦ ਨਿਆਜ਼ ਸਾਹਿਬ ਮਿਲੇ। ਮਲਿਕ ਮੁਮਤਾਜ਼ ਨੇ ਸਾਨੂੰ ਜਾਣਕਾਰੀ ਦਿੱਤੀ ਕਿ ਅਸੀਂ ਪੰਜ ਭਰਾ ਹਾਂ ਤੇ ਮੈਂ ਸਭ ਤੋਂ ਵੱਡਾ ਹਾਂ।

ਅਸੀਂ ਸਾਰੇ ਇੱਕ ਬਹੁਤ ਵੱਡੇ ਖੁਲ੍ਹੇ ਹਾਲ ਵਿੱਚ ਸੋਫਿਆਂ 'ਤੇ ਬੈਠ ਗਏ। ਸਾਰਿਆਂ ਨੇ ਸਾਨੂੰ ਬੜੇ ਪਿਆਰ ਨਾਲ ਖੁਸ਼ ਆਮਦੇਦ ਜੀ ਆਇਆਂ ਆਖਿਆ ਸੀ। ਅਸਾਂ ਵੀ ਉਹਨਾਂ ਸਾਰਿਆਂ ਦਾ ਸ਼ੁਕਰੀਆ ਅਦਾ ਕੀਤਾ। ਬਰਫ਼ੀ ਤੇ ਕਾਫ਼ੀ ਨਾਲ ਸਾਡੀ ਸੇਵਾ ਹੋਈ। ਥੋੜ੍ਹੀ ਥੋੜ੍ਹੀ ਕਰਦਿਆਂ ਅਸੀਂ ਕਾਫੀ ਸਾਰੀ ਖਾ ਗਏ।

ਮੁਮਤਾਜ਼ ਸਾਹਿਬ ਕਹਿ ਰਹੇ ਸਨ, "ਖਾਓ ਮਿੱਤਰੋ ਗੁਜਰਾਂ ਵਾਲੇ ਦੀ ਬਰਫ਼ੀ ਬਹੁਤ ਵਧੀਆ ਮੰਨੀ ਗਈ ਏ।"

ਕਿਸਾਨ ਹੁਰਾਂ ਨੇ ਆਖਿਆ, "ਗੁਜਰਾਂ ਵਾਲੇ ਦੀ ਕਿਹੜੀ ਚੀਜ਼ ਫਿੱਕੀ ਏ, ਮੁਮਤਾਜ਼ ਸਾਹਿਬ ਏਥੋਂ ਦਾ ਪਾਣੀ ਮਿੱਠਾ, ਇੱਥੋਂ ਦੀ ਹਰ ਚੀਜ਼ ਮਿੱਠੀ ਏ ਯਾਰ। ਤੇ ਸਭ ਤੋਂ ਮਿੱਠੀ ਏ ਗੁਜਰਾਂ ਵਾਲੇ ਦੀ ਬੋਲੀ, ਫੇਰ ਬਰਫ਼ੀ ਕਿਵੇਂ ਫਿੱਕੀ ਹੋ ਸਕਦੀ ਏ ਭਲਾ ਸਾਰੇ ਖੂਬ ਹੱਸੇ। ਡਾ. ਸਾਹਿਬ ਕਹਿਣ ਲੱਗੇ, ਕਿੰਨਾ ਪਿਆਰ ਏ ਤੁਹਾਨੂੰ ਆਪਣੀ ਜਾਏ ਪੈਦਾਇਸ਼ (ਜਨਮ-ਭੂਮੀ) ਨਾਲ, ਸਾਨੂੰ ਵੀ ਸਾਡੀ ਜੰਮਣ ਭੋਏਂ ਨਾਲ ਇਤਨਾ ਹੀ ਪਿਆਰ ਏ, ਮੁਹੱਬਤ ਏ ਭਾਈ ਸਾਹਿਬ।

ਮੁਮਤਾਜ਼ ਸਾਹਿਬ ਨੇ ਦੱਸਿਆ ਕਿ ਅਸੀਂ ਵੀ ਤੁਹਾਡੇ ਵਾਂਗ ਕੁੱਟ-ਮਾਰ ਖਾ ਕੇ ਹੁਸਿਆਰਪੁਰ ਦੇ ਮੁਕੇਰੀਆਂ ਸ਼ਹਿਰ ਤੋਂ ਏਥੇ ਆ ਕੇ ਵੱਸੇ ਹਾਂ। ਅਸੀਂ ਵੀ ਉਥੇ ਜਦੋਂ ਕਿਤੇ ਜਾਂਦੇ ਹਾਂ, ਉਸ ਧਰਤੀ ਨੂੰ ਸਲਾਮਾਂ ਕਰਦੇ ਨਹੀਂ ਰੱਜਦੇ। ਵੈਸੇ ਓਧਰੋਂ ਆ ਕੇ ਏਸ ਧਰਤੀ ਨਾਲ ਵੀ ਸਾਡਾ ਗੂਹੜਾ ਪਿਆਰ ਪੈ ਗਿਆ। ਤੁਸੀਂ ਵੀ ਤੇ ਉਸ ਧਰਤੀ ਨੂੰ ਏਸੇ ਤਰ੍ਹਾਂ ਹੀ ਸਮਝਣ ਲੱਗ ਪਏ ਹੋਵੋਗੇ।

"ਹਾਂ ਪਿਆਰੇ ਮਲਿਕ ਸਾਹਿਬਾਨ ਮੈਂ ਉਹਨਾਂ ਦੀ ਗੱਲ ਦੀ ਪ੍ਰੋੜਤਾ ਕੀਤੀ ਤੇ ਆਖਿਆ ਕਿ ਸਾਡੀ ਤਾਂ ਉਸ ਲੜਕੀ ਵਾਲੀ ਗੱਲ ਹੈ ਜੋ ਇੱਕ ਗਰੀਬ ਘਰੋਂ ਵਿਆਹੀ ਜਾਂਦੀ ਏ। ਸਹੁਰੇ ਘਰ ਉਹਨੂੰ ਕਿੰਨੇ ਸੁੱਖ ਆਰਾਮ ਮਿਲਣ, ਚੁਬਾਰੇ ਜਾਂ ਮਹੱਲ ਵੱਸਣ ਲਈ ਮਿਲ ਜਾਣ ਉਹਨੂੰ ਆਪਣੇ ਪੇਕਿਆਂ ਦੇ ਕੁੱਲੀਆਂ ਤੇ ਢਾਰੇ ਨਹੀਂ ਨਾ ਸਾਰੀ ਉਮਰ। ਸਾਡੇ ਕੋਲ ਭਾਰਤ ਵਿੱਚ ਸੁਖਾਂ ਦਾ ਕੋਈ ਅੰਤ ਨਹੀਂ, ਵਧੀਆ ਮਕਾਨ ਤੇ ਖੁਲ੍ਹੀਆਂ ਜ਼ਮੀਨਾਂ, ਟਰੈਕਟਰ, ਕਾਰਾਂ ਤੱਕ ਸਾਡੇ ਕੋਲ ਨੇ। ਪਰ ਸੱਚ ਜਾਣਿਓਂ ਗੁਜਰਾਂ ਵਾਲੇ ਦਾ ਨਾਂ ਜ਼ੁਬਾਨ ਤੇ ਆਉਂਦਿਆਂ ਹੀ ਸੀਨੇ ਵਿੱਚ ਇੱਕ ਮਿੱਠਾ ਦਰਦ ਛਿੜ ਪੈਂਦਾ ਹੈ। ਮੈਂ ਆਪਣੀ ਗੱਲ ਭਾਵੁਕ ਹੋ ਕੇ ਕਰ ਰਿਹਾ ਸਾਂ। ਪੁਰਾਣਾ ਅਖਾਣ ਏ 'ਜਿਹੜਾ ਸੁੱਖ ਛੱਜੂ ਦੇ ਚੁਬਾਰੇ ਨਾ ਬਲਖ਼ ਨਾ ਬੁਖਾਰੇ।" ਮੇਰੀ ਗੱਲ ਹਾਲੇ ਖਤਮ ਨਹੀਂ ਸੀ ਹੋਈ ਕਿ ਮੁਮਤਾਜ਼ ਸਾਹਿਬ ਨੂੰ ਕੁੱਝ ਯਾਦ ਆਇਆ - 'ਬਈ ਗੱਲ ਇਹ ਹੈ ਕਿ ਮੇਰੇ ਅੰਕਲ ਮੋਹਤਰਮ ਨਾਲ ਮੈਂ ਵਹਿਦਾ ਕੀਤਾ ਸੀ ਕਿ ਆਉਣ ਵਾਲੇ ਮਹਿਮਾਨਾਂ ਨੂੰ ਸਾਡੇ ਘਰ ਲੈ ਕੇ ਆਉਣਾ ਤੇ ਉਹ ਸਾਡਾ ਇੰਤਜਾਰ ਕਰ ਰਹੇ ਨੇ। ਆਪਾਂ ਹੁਣੇ ਹੀ ਉਨ੍ਹਾਂ ਨੂੰ ਮਿਲਣ ਲਈ ਚੱਲਾਂਗੇ ਨਹੀਂ ਤੇ ਉਹ ਨਾਰਾਜ ਹੋਣਗੇ।

▪

Vartman Hindustan (Punjabi Monthly)
WZ-1094 (15A) Basai Darapur, New Delhi-110015
DECEMBER-2022
R.N.I. No. DEL PUN/2004/13786

# ਸ੍ਰੀ ਭੈਣੀ ਸਾਹਿਬ ਵਿਖੇ ਪਹਿਲੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਸ਼ਾਸ਼ਤਰੀ ਸੰਗੀਤ ਪ੍ਰਤਿਯੋਗਤਾ 22-23 ਨਵੰਬਰ 2022







ਸੀਨੀਅਰ ਕੈਟਾਗਿਰੀ ਦਾ ਪਹਿਲਾ ਇਨਾਮ ਜੇਤੂ ਸ੍ਰੀ ਸਤਾਨੀਕ ਚੈਟਰਜੀ




ਯੂਨੀਅਰ ਕੈਟਾਗਿਰੀ ਦਾ ਪਹਿਲਾ ਇਨਾਮ ਜਿੱਤਣ ਵਾਲੀ ਸ੍ਰੀਮਤੀ ਆਦੀਆ ਮੁਖਰਜੀ



ਕਨੇਡਾ ਨਿਵਾਸੀ ਲੇਖਕ ਅਸ਼ਵਨੀ ਮਧੁਰ ਪਾਹਵਾ ਕ੍ਰਿਤ 'ਵੰਨ ਸੁਵੰਨੇ' ਹਾਸ-ਵਿਅੰਗ ਪੁਸਤਕ ਦਿੱਲੀ ਵਿਖੇ ਜਨਕਪੁਰੀ ਕਲਬ ਵਿਚ ਰਿਲੀਜ਼ ਕਰਨ ਦਾ ਦ੍ਰਿਸ਼

Printed & Published by Sarve Shaktiman Printer, Publisher, Editor & Properietor, Printed from Ajanta Press, WZ-26, Tihar Village, New Delhi-110018 & Published from WZ-1094 (15A) Basai Darapur, New Delhi-15 Ph. 25441674, 25448648, 9953747778